ਕਾਵਿ ਸੰਗ੍ਰਹਿ 'ਲਲਕਾਰ' ਸਮੇਂ ਦੀ ਜਾਬਰ ਸਲਤਨਤ ਦੀ ਵੰਗਾਰ ਨੂੰ ਪ੍ਰਵਾਨ ਕਰਨ ਲਈ ਲਕੀਰ ਨੂੰ ਟੱਪ ਕੇ ਮੈਦਾਨ ਵਿੱਚ ਨਿਤਰਨ ਦੀ 'ਲਲਕਾਰ' ਹੈ। ਇਹ ਲਲਕਾਰ ਕਦੇ ਬਾਬਾ ਬੰਦਾ ਸਿੰਘ ਦੀ ਤੇਗ਼, ਕਦੇ ਬਾਬਾ ਦੀਪ ਸਿੰਘ ਦਾ ਖੰਡਾ ਅਤੇ ਕਦੇ ਸੰਤ ਜਰਨੈਲ ਸਿੰਘ ਦਾ ਤੀਰ ਮਾਰਦਾ ਹੈ ਅਤੇ ਦਿਲਾਂ ਨੂੰ ਟੁੰਬਦਾ ਹੈ। ਹਿਰਦੇ ਵਿੱਚ ਕੌਮੀ ਜਜ਼ਬੇ ਨੂੰ ਸਮੋਈ ਬੈਠੇ ਸਿਰਲੱਥ ਯੋਧੇ ਇਸ ਲਲਕਾਰੇ ਦੀ ਅਵਾਜ਼ ਕੰਨੀਂ ਪੈਂਦਿਆਂ ਹੀ ਕਮਰ ਕੱਸੇ ਕਰਕੇ ਜ਼ੁਲਮ ਦੇ ਆਹੂ ਲਾਹ ਕੇ ਜ਼ੁਲਮ ਨੂੰ ਜੜੋਂ ਪੁੱਟਣ ਲਈ ਪਿੜ ਵਿੱਚ ਨਿੱਤਰ ਆਉਂਦੇ ਹਨ। ਜ਼ੁਲਮ ਦੇ ਬੱਦਲ, ਕਹਿਰੀ ਹਨੇਰੀਆਂ ਅਤੇ ਤੂਫ਼ਾਨੀ ਝੱਖੜ ਇਹਨਾਂ ਯੋਧਿਆਂ ਦੇ ਸਿਰਾਂ ਤੇ ਝੂਲਦੇ ਹਨ, ਪਰ ਉਹ ਪਰਬਤ ਵਾਂਗ ਅਡੋਲ ਰਹਿ ਕੇ ਇਹਨਾਂ ਨੂੰ ਸਹਾਰਦੇ ਹੋਏ ਆਪਣੇ ਨਿਸ਼ਾਨੇ ਨੂੰ ਪ੍ਰਾਪਤ ਕਰਨ ਲਈ ਜੂਝਦੇ ਅਤੇ ਅੱਗੇ ਵਧਦੇ ਜਾਂਦੇ ਹਨ। ਜ਼ਾਲਮ ਹਕੂਮਤਾਂ ਦੇ ਅਕਹਿ ਤੇ ਅਸਹਿ ਤਸੀਹੇ ਨਾ ਤਾਂ ਉਹਨਾਂ ਨੂੰ ਡੋਲਾ ਹੀ ਸਕਦੇ ਹਨ ਤੇ ਨਾ ਹੀ ਸਫ਼ਾ ਹਸਤੀ ਤੋਂ ਹੀ ਮਿਟਾ ਸਕਦੇ ਹਨ। ਉਹ ਭਾਰੀ ਨੁਕਸਾਨ ਉਠਾਉਣ ਅਤੇ ਥੋੜੀ ਜਿਹੀ ਗਿਣਤੀ ਵਿੱਚ ਰਹਿ ਜਾਣ ਦੇ ਬਾਵਜੂਦ ਬਾਰ-ਬਾਰ ਇਕੱਠੇ ਹੁੰਦੇ, ਮੈਦਾਨ ਵਿੱਚ ਆਉਂਦੇ ਅਤੇ ਕੋਈ ਨਾ ਕੋਈ ਕਾਰਨਾਮਾਂ ਕਰਕੇ ਦੁਸ਼ਮਣ ਦੀਆਂ ਸਫਾਂ ਵਿੱਚ ਭੜਥੂ ਪਾਉਂਦੇ ਹਨ। ਕਈ ਵਾਰ ਦਬਾਏ ਜਾਣ ਦੇ ਬਾਵਜੂਦ ਉਹ ਫਿਰ ਉੱਠ ਪੈਂਦੇ ਹਨ। ਆਪਣੇ ਜਜ਼ਬੇ, ਹੌਂਸਲੇ, ਦ੍ਰਿੜਤਾ ਅਤੇ ਨਿਸ਼ਾਨੇ ਦਾ ਪ੍ਰਗਟਾਵਾ ਕਰਕੇ ਵੱਡੀ ਤੋਂ ਵੱਡੀ ਸਲਤਨਤ ਨੂੰ ਵੀ ਮਾਤ ਕਰ ਦਿੰਦੇ ਹਨ।

ਲੇਖਕ ਦਾ ਜਨਮ 1956 ਵਿੱਚ ਗੁਰਦਾਸਪੁਰ ਜ਼ਿਲ੍ਹੇ ਦੀ ਡੇਰਾ ਬਾਬਾ ਨਾਨਕ ਤਹਿਸੀਲ ਦੇ ਪਿੰਡ ਚੌੜਾ ਬਾਜਵਾ ਵਿਖੇ ਅਣਵੰਡੇ ਪੰਜਾਬ ਦੇ ਮੁਲਤਾਨ ਜ਼ਿਲ੍ਹੇ ਤੋਂ 1947 ਵਿੱਚ ਆ ਕੇ ਵੱਸੇ ਕਿਸਾਨ ਪਰਿਵਾਰ ਵਿੱਚ ਪਿਤਾ ਸ. ਚੰਨਣ ਸਿੰਘ ਅਤੇ ਮਾਤਾ ਗੁਰਨਾਮ ਕੌਰ ਦੇ ਘਰ ਹੋਇਆ। ਹਾਇਰ ਸੈਕੰਡਰੀ ਡੇਰਾ ਬਾਬਾ ਨਾਨਕ ਸਕੂਲ ਤੋਂ ਪਾਸ ਕੀਤੀ ਅਤੇ ਸਿੱਖ ਮਿਸ਼ਨਰੀ ਦਾ ਕੋਰਸ ਸ਼ਹੀਦ ਸਿੱਖ ਮਿਸ਼ਨਰੀ ਕਾਲਿਜ ਅੰਮ੍ਰਿਤਸਰ ਤੋਂ ਕੀਤਾ। ਗਿਆਨੀ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੋਂ ਪਾਸ ਕੀਤੀ ਅਤੇ ਐੱਮ.ਏ. ਪੰਜਾਬੀ ਅਤੇ ਪੋਲੀਟੀਕਲ ਸਾਇੰਸ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਕੀਤੀ। ਕੁਝ ਸਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿੱਚ ਪ੍ਰਚਾਰਕ ਰਿਹਾ ਅਤੇ ਜੂਨ 1984 ਦੇ ਘੱਲੂਘਾਰੇ ਤੋਂ ਬਾਅਦ 1995 ਤੱਕ ਅਕਾਲ ਫੈਡਰੇਸ਼ਨ ਦੇ ਐਕਟਿੰਗ ਕਨਵੀਨਰ ਦੇ ਤੌਰ ਤੇ ਸਿੱਖ ਸੰਘਰਸ਼ ਵਿੱਚ ਸਰਗਰਮ ਹਿੱਸਾ ਪਾਇਆ। ਸਤੰਬਰ 1995 ਵਿੱਚ ਅੰਮ੍ਰਿਤਸਰ ਤੋਂ ਪੁਲਿਸ ਨੇ ਹਿਰਾਸਤ ਵਿਚ ਲੈ ਲਿਆ ਅਤੇ ਟਾਡਾ ਐਕਟ ਸਮੇਤ ਕਈ ਝੂਠੇ ਕੇਸ ਪਾ ਦਿੱਤੇ। 30 ਜੁਲਾਈ 1997 ਨੂੰ ਆਪਣੀ ਰਿਹਾਈ ਤੱਕ ਸਕਿਉਰਿਟੀ ਜੇਲ ਅੰਮ੍ਰਿਤਸਰ, ਜਲੰਧਰ ਅਤੇ ਨਾਭਾ ਵਿਖੇ ਰਿਹਾ। ਇਸ ਸਮੇਂ ਅਕਾਲ ਫੈਡਰੇਸ਼ਨ ਦਾ ਕਨਵੀਨਰ ਹੈ ਅਤੇ ਮਨੁੱਖੀ ਹੱਕਾਂ ਲਈ ਸੰਘਰਸ਼ ਕਰ ਰਹੀਆਂ ਜਥੇਬੰਦੀਆਂ ਦਾ ਸਰਗਰਮ ਸਹਿਯੋਗੀ ਹੈ। ਅਖਬਾਰਾਂ ਅਤੇ ਰਸਾਲਿਆਂ ਵਿੱਚ ਲੇਖ ਅਕਸਰ ਹੀ ਛਪਦੇ ਰਹਿੰਦੇ ਹਨ ਅਤੇ ਅੱਧੀ ਦਰਜਨ ਦੇ ਕਰੀਬ ਕਿਤਾਬਾਂ ਵੀ ਲਿਖ ਚੁੱਕਾ ਹੈ।

# ਲਲਕਾਰ

ਲੇਖਕ

**ਨਰਾਇਣ ਸਿੰਘ**




ਪ੍ਰਕਾਸ਼ਕ

**ਅਕਾਲ ਫੈਡਰੇਸ਼ਨ**

# ਤਤਕਰਾ

# LALKAR

**Author**

**Naraien Singh M.A. (Pol. Science & Punjabi) Missionary, Gyani**

**Vill. Chaurra, P/O Dera Baba Nanak,**

**Distt. Gurdaspur (Punjab) -143604.**

**Phone : 01871- 47598**

ਫਰਵਰੀ, 2002 — 1000

ਕੀਮਤ : 70-00 ਰੁਪਏ

ਪ੍ਰਕਾਸ਼ਕ : ਅਕਾਲ ਫੈਡਰੇਸ਼ਨ

(Printed in India)

ਛਾਪਕ : ਮਾਡਕਲਰ ਪ੍ਰਿੰਟਰਜ਼, ਜਲੰਧਰ। ਫੋਨ : 455793

ਇਸੇ ਕਲਮ ਤੋਂ :

1. ਗੁਰੀਲਾ ਜੰਗ
2. ਪਾਂਧੀ (ਕਾਵਿ ਸੰਗ੍ਰਹਿ)
3. ਤਾਂਡਵ ਨਾਚ (ਕਾਵਿ ਸੰਗ੍ਰਹਿ)
4. ਵਹਿੰਦੇ ਹੰਝੂ
5. ਸਹਿਜਧਾਰੀ ਤੇ ਹੋਰ ਲੇਖ
6. ਖ਼ਾਲਿਸਤਾਨ ਦਾ ਸੰਘਰਸ਼
7. ਸ਼ਹਾਦਤ ਦਾ ਸੱਚ

# ਸਮਰਪਣ

ਵੀਹਵੀਂ ਸਦੀ ਦੇ ਮਹਾਨ ਸਿੱਖ ਸੰਤ ਜਰਨੈਲ ਸਿੰਘ
ਅਤੇ ਪੰਥ ਦੀ ਚੜ੍ਹਦੀਕਲਾ ਤੇ ਆਜ਼ਾਦੀ
ਲਈ ਜੂਝਣ ਵਾਲਿਆਂ ਨੂੰ

ਵੀਹਵੀਂ ਸਦੀ ਦੇ ਸਿੱਖ ਜਰਨੈਲ ਬਾਂਕੇ,
ਨਾਲ ਭਬਕ ਦੇ ਮੁਲਕ ਹਿਲਾ ਦਿੱਤਾ।
ਹਿੰਦੀ ਹਿੰਦੂ ਤੇ ਹਿੰਦੁਸਤਾਨ ਵਾਲਾ,
ਮੋਢਾ ਯੋਧੇ ਨੇ ਹੇਠਾਂ ਲਵਾ ਦਿੱਤਾ।
ਦਰਬਾਰ ਸਾਹਿਬ ਦੀ ਰਾਖੀ ਲਈ ਤਾਣ ਛਾਤੀ,
ਲੱਖਾਂ ਫੌਜ ਦਾ ਤੌਰ ਭਵਾ ਦਿੱਤਾ।
ਜਰਨੈਲ ਸਿੰਘ ਜਰਨੈਲ ਲਾਸਾਨੀ ਯੋਧੇ,
ਸਿੱਖ ਕੌਮ ਦਾ ਨਾਂਅ ਚਮਕਾ ਦਿੱਤਾ।

# ਪ੍ਰਕਾਸ਼ਨ ਬਾਰੇ

ਅਕਾਲ ਫੈਡਰੇਸ਼ਨ ਦੀ ਸਥਾਪਨਾ ਅਕਾਲ ਤਖ਼ਤ ਸਾਹਿਬ ਦੇ ਸਵਰਗਵਾਸੀ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਦਿਆਲ ਸਿੰਘ ਅਜਨੋਹਾ ਦੀ ਸੋਚ ਅਨੁਸਾਰ ਗੁਰੂ ਨਾਨਕ ਪਾਤਿਸ਼ਾਹ ਦੇ ਪਵਿੱਤਰ ਦਿਹਾੜੇ 'ਤੇ 1982 ਵਿੱਚ ਕੀਤੀ ਗਈ ਸੀ। ਇਸ ਦਾ ਮੰਤਵ ਅਕਾਲ ਤਖ਼ਤ ਸਾਹਿਬ ਦੀ ਸਰਵਉੱਚਤਾ, ਖ਼ਾਲਸਈ ਸ਼ਾਨ, ਪੰਥਕ ਰਵਾਇਤਾਂ ਅਤੇ ਸਿੱਖ ਸਿਧਾਂਤਾਂ ਨੂੰ ਕਾਇਮ ਰੱਖਣ ਲਈ ਜਤਨ ਕਰਨ ਦੇ ਨਾਲ ਨਾਲ ਸਿੱਖ ਕੌਮ ਨੂੰ ਆਪਣੇ ਅਮੀਰ ਧਾਰਮਿਕ ਤੇ ਇਤਿਹਾਸਕ ਵਿਰਸੇ ਨਾਲ ਜੋੜਨਾ, ਆਜ਼ਾਦੀ ਦਾ ਜਜ਼ਬਾ ਭਰਨਾ ਅਤੇ ਜ਼ੁਲਮ ਵਿਰੁੱਧ ਡਟਣ ਦੀ ਪ੍ਰੇਰਨਾ ਕਰਨੀ ਹੈ। ਅਕਾਲ ਫੈਡਰੇਸ਼ਨ ਕੌਮੀ ਸੰਘਰਸ਼ ਵਿੱਚ ਸਰਗਰਮ ਹਿੱਸਾ ਪਾਉਣ ਦੇ ਨਾਲ ਨਾਲ ਆਪਣੇ ਇਸ ਮੰਤਵ ਲਈ ਵੀ ਜਤਨਸ਼ੀਲ ਰਹੀ ਹੈ ਅਤੇ ਸਮੇਂ ਸਮੇਂ ਤੇ ਇਸ਼ਤਿਹਾਰ, ਚੌਵਰਕੀਆਂ, ਪੈਂਫ਼ਲਟਾਂ ਅਤੇ ਕਿਤਾਬਾਂ ਛਪਵਾ ਕੇ ਕੌਮ ਦੀ ਸੇਵਾ ਵਿੱਚ ਹਾਜ਼ਰ ਕਰਦੀ ਰਹੀ ਹੈ। ਨਰਾਇਣ ਸਿੰਘ ਵੱਲੋਂ ਲਿਖਿਆ ਗਿਆ ਇਹ ਕਾਵਿ ਸੰਗ੍ਰਹਿ 'ਲਲਕਾਰ' ਵੀ ਇਸੇ ਮੰਤਵ ਲਈ ਹੀ ਪ੍ਰਕਾਸ਼ਤ ਕਰਕੇ ਸਿੱਖ ਸੰਗਤਾਂ ਦੀ ਸੇਵਾ ਵਿੱਚ ਹਾਜ਼ਰ ਕੀਤਾ ਜਾ ਰਿਹਾ ਹੈ। ਆਸ ਹੈ ਕੌਮ ਇਸ ਜਤਨ ਨੂੰ ਪ੍ਰਵਾਨ ਵੀ ਕਰੇਗੀ ਅਤੇ ਹੌਸਲਾ ਵੀ ਦੇਵੇਗੀ।

20 ਫਰਵਰੀ 2002

*ਮਹਿੰਦਰ ਸਿੰਘ ਰੰਧਾਵਾ*
ਜਰਨਲ ਸਕੱਤਰ ਅਕਾਲ ਫੈਡਰੇਸ਼ਨ

# ਭੂਮਿਕਾ

ਜ਼ੁਲਮ, ਬੇਇਨਸਾਫ਼ੀ, ਲੁੱਟ ਖਸੁੱਟ ਤੇ ਧੱਕੇਸ਼ਾਹੀ ਦੇ ਵਿਰੁੱਧ ਡਟਣਾ ਅਤੇ ਧਰਮ, ਕੌਮ, ਅਣਖ਼ ਤੇ ਮਜ਼ਲੂਮ ਦੀ ਰਾਖੀ ਲਈ ਜੂਝਣਾ ਸਿੱਖ ਕੌਮ ਦਾ ਮੁੱਖ ਫਰਜ਼ ਹੈ। ਸਿੱਖਾਂ ਦੇ ਦਿਲਾਂ ਵਿੱਚ ਜੂਝ ਮਰਨ ਦਾ ਇਹ ਚਾਉ, ਗੁਰੂ ਨਾਨਕ ਪਾਤਿਸ਼ਾਹ ਦੀਆਂ ਇਲਾਹੀ ਧੁਨਾਂ :

ਜਉ ਤਉ ਪ੍ਰੇਮ ਖੇਲਣ ਕਾ ਚਾਉ॥
ਸਿਰ ਧਰਿ ਤਲੀ ਗਲੀ ਮੇਰੀ ਆਉ॥
ਇਤੁ ਮਾਰਗਿ ਪੈਰੁ ਧਰੀਜੈ॥
ਸਿਰੁ ਦੀਜੈ ਕਾਣਿ ਨ ਕੀਜੈ॥

*(ਸਲੋਕ ਮ: ੧, ੧੪੧੨)*

ਦੇ ਅਲਾਪ ਨਾਲ ਆਪ ਮੁਹਾਰੇ ਹੀ ਪਨਪ ਉੱਠਦਾ ਹੈ ਅਤੇ ਉਹ ਸਮੇਂ ਦੀਆਂ ਜਾਬਰ ਹਕੂਮਤਾਂ ਅਤੇ ਧਾੜਵੀਆਂ ਨਾਲ ਲੋਹਾ ਲੈਣ ਲਈ ਨਿਰਭਉ ਅਤੇ ਨਿਰਵੈਰ ਹੋ ਕੇ ਜੰਗ ਦੇ ਪਿੜ ਅੰਦਰ ਪਹੁੰਚ ਜਾਂਦੇ ਹਨ। ਸਿੱਖ ਕੌਮ ਇਹ ਜੰਗ ਗੁਰਮਤਿ ਦੇ ਪਵਿੱਤਰ ਸਿਧਾਂਤਾਂ ਅਨੁਸਾਰ ਕਰਦੀ ਹੈ ਅਤੇ ਉਸਦਾ ਇਹ ਯੁੱਧ, ਧਰਮ ਯੁੱਧ ਦੇ ਨਿਰਮਲ ਨਾਂਅ ਨਾਲ ਜਾਣਿਆ ਜਾਂਦਾ ਹੈ। ਸਿੱਖ ਇਤਿਹਾਸ ਅਸਲ ਵਿੱਚ ਇਸ ਪਾਕਿ ਪਵਿੱਤਰ ਧਰਮ ਯੁੱਧ ਦਾ ਹੀ ਇਤਿਹਾਸ ਹੈ। ਕਦੇ ਮੁਗਲੀਆ ਸਲਤਨਤ, ਕਦੇ ਅੰਗਰੇਜ਼ ਸਾਮਰਾਜ ਅਤੇ ਕਦੇ ਬਾਹਮਣ ਸਰਕਾਰ ਮਨੁੱਖਤਾ 'ਤੇ ਕਹਿਰ ਢਾਉਂਦੀ ਅਤੇ ਖ਼ਾਲਸੇ ਨੂੰ ਵੰਗਾਰਦੀ ਹੈ। ਖ਼ਾਲਸਾ ਪੰਥ ਜਰਵਾਣਿਆਂ ਦੀ ਇਸ ਚਨੌਤੀ ਨੂੰ ਹਮੇਸ਼ਾਂ ਹੀ ਖਿੜੇ ਮੱਥੇ ਪ੍ਰਵਾਨ ਕਰਦਾ ਹੈ।

ਗੁਰੂ ਸਾਹਿਬਾਨ ਅਤੇ ਸਿੱਖ ਜਰਨੈਲ ਇਹਨਾਂ ਜ਼ਾਲਮਾਂ ਦਾ ਨਾਸ ਕਰਨ ਲਈ ਕੌਮ ਨੂੰ ਲਲਕਾਰਦੇ ਹਨ ਤੇ ਸਿਰਲੱਥ ਸਿੱਖ ਯੋਧੇ ਕਾਰਨਾਮੇ ਦਿਖਾਉਣ ਅਤੇ ਕੁਰਬਾਨੀ ਕਰਨ ਲਈ ਝੱਟ ਉਮਡ ਪੈਂਦੇ ਹਨ। ਛੇਵੇਂ ਪਾਤਿਸ਼ਾਹ ਨੇ ਜਦ ਜ਼ੁਲਮ ਦੀ ਜੜ੍ਹ ਪੁੱਟਣ ਲਈ ਸਿੱਖਾਂ ਨੂੰ ਚੰਗੀ ਨਸਲ ਦੇ ਘੋੜੇ ਅਤੇ ਵਧੀਆ ਸ਼ਸ਼ਤਰ ਲੈ ਕੇ ਪਹੁੰਚਣ ਦਾ ਹੁਕਮ ਕੀਤਾ ਸੀ ਤਾਂ ਸਿੱਖ ਇਹ ਭੇਟਾ ਲੈ ਕੇ ਤੁਰੰਤ ਹੀ ਹਜ਼ੂਰੀ ਵਿੱਚ ਪਹੁੰਚ ਗਏ ਸਨ। ਦਸਮੇਸ਼ ਪਿਤਾ ਜੀ ਨੇ ਸ਼ਸ਼ਤਰਾਂ ਵਿੱਚੋਂ ਸ਼ੋਮਣੀ ਸ਼ਸ਼ਤਰ ਕ੍ਰਿਪਾਨ ਨੂੰ ਪੰਜਾਂ ਕਕਾਰਾਂ ਵਿੱਚ ਸ਼ਾਮਲ ਕਰਕੇ ਸਿੱਖ ਕੌਮ ਨੂੰ ਸ਼ਸ਼ਤਰਧਾਰੀ ਕੀਤਾ ਸੀ ਅਤੇ :

ਚੂ ਕਾਰ ਅਜ਼ ਹਮਹ ਹੀਲਤੇ ਦਰਗੁਜ਼ਸਤ॥
ਹਲਾਲ ਅਸਤ ਬੁਰਦਨ ਬ-ਸ਼ਮਸ਼ੀਰਿ ਦਸਤ॥

ਦਾ ਪੈਗ਼ਾਮ ਦੇ ਕੇ ਯੋਗ ਸਮੇਂ ਤੇ ਸ਼ਸ਼ਤਰ ਦੀ ਵਰਤੋਂ ਕਰਨ ਦੀ ਜਾਚ ਵੀ ਦੱਸੀ

ਸੀ। ਸ਼ਸ਼ਤਰ ਦੀ ਵਰਤੋਂ ਤੋਂ ਬਿਨਾਂ ਨਾ ਧਰਮ ਕਾਇਮ ਹੈ, ਨਾ ਕੌਮ ਜਿਊਂਦੀ ਹੈ, ਨਾ ਅਣਖ਼ ਰਹਿੰਦੀ ਹੈ, ਨਾ ਮਜ਼ਲੂਮ ਦੀ ਰਾਖੀ ਹੁੰਦੀ ਹੈ ਅਤੇ ਨਾ ਜ਼ੁਲਮ ਦਾ ਨਾਸ ਹੀ ਹੋ ਸਕਦਾ ਹੈ। ਸਤਿਗੁਰਾਂ ਨੇ ਸਮੇਂ ਦੀਆ ਜਾਬਰ ਸਲਤਨਤਾਂ ਨਾਲ ਖ਼ੁਦ ਕਈ ਜੰਗਾਂ ਕਰਕੇ ਸਿੱਖ ਕੌਮ ਨੂੰ ਧਰਮ ਯੁੱਧ ਵਿੱਚ ਜੂਝਣ ਦਾ ਵਲ ਸਿਖਾਇਆ ਸੀ।

ਸਿੱਖ ਕੌਮ ਨੇ ਸਤਿਗੁਰਾਂ ਵੱਲੋਂ ਸਿਰਜੇ ਇਸ ਧਰਮ ਯੁੱਧ ਦੀ ਮਹਾਨ ਰਵਾਇਤ ਨੂੰ ਸਦਾ ਹੀ ਕਾਇਮ ਰੱਖਿਆ। ਬਾਬਾ ਬੰਦਾ ਸਿੰਘ ਬਹਾਦਰ, ਬਾਬਾ ਦੀਪ ਸਿੰਘ ਸ਼ਹੀਦ, ਨਵਾਬ ਕਪੂਰ ਸਿੰਘ, ਸ. ਜੱਸਾ ਸਿੰਘ ਆਹਲੂਵਾਲੀਆ ਅਤੇ ਅਕਾਲੀ ਫੂਲਾ ਸਿੰਘ ਜਿਹੇ ਪੰਥਕ ਜਰਨੈਲਾਂ ਅਤੇ ਸਿੱਖ ਆਗੂਆਂ ਨੇ ਜ਼ੁਲਮ ਵਿਰੁੱਧ ਧਰਮ ਯੁੱਧ ਕਰਨ ਲਈ ਜਦ ਵੀ ਕੌਮ ਨੂੰ ਲਲਕਾਰਿਆ, ਕੌਮ ਨੇ ਵਹੀਰਾਂ ਘੱਤ ਲਈਆਂ। ਬਹਾਦਰ ਸਿੰਘਾਂ ਨੇ ਆਪਣੇ ਜਰਨੈਲਾਂ ਵੱਲੋਂ ਖਿੱਚੀ ਲਕੀਰ ਨੂੰ ਟੱਪ ਕੇ ਸਮੇਂ ਦੇ ਜਰਵਾਣਿਆਂ ਦੀਆਂ ਜੜ੍ਹਾਂ ਪੁੱਟ ਸੁੱਟੀਆਂ। ਸਿੱਖਾਂ ਨੇ ਨਾ ਤਾਂ ਮੁਗਲੀਆ ਸਲਤਨਤ ਦਾ ਸਿੱਖ ਕੌਮ ਨੂੰ ਮਾਰ ਮੁਕਾਉਣ ਦਾ ਸੁਪਨਾ ਹੀ ਪੂਰਾ ਹੋਣ ਦਿੱਤਾ ਅਤੇ ਨਾ ਹੀ ਅੰਗਰੇਜ਼ ਸਾਮਰਾਜ ਦੀਆਂ ਜਾਬਰ ਚਾਲਾਂ ਨੂੰ ਹੀ ਸਿਰੇ ਚੜ੍ਹਨ ਦਿੱਤਾ। ਸਿੰਘਾਂ ਨੇ ਮੁਗਲਾਂ ਨੂੰ ਮੈਦਾਨੇ ਜੰਗ ਵਿੱਚ ਹਰਾਇਆ ਅਤੇ ਅੰਗਰੇਜ਼ ਦਾ ਲੰਡਨ ਤੱਕ ਪਿੱਛਾ ਕੀਤਾ, ਪਰ ਅਫ਼ਸੋਸ ਕਿ ਜਦੋਂ ਸੌ ਸਾਲ ਦੀ ਗ਼ੁਲਾਮੀ ਤੋਂ ਬਾਅਦ ਆਜ਼ਾਦੀ ਨੇ ਕੌਮ ਦਾ ਬੂਹਾ ਖੜਕਾਇਆ ਤਾਂ ਸਿੱਖ ਕੌਮ ਦੇ ਆਗੂ ਦੂਰ-ਅੰਦੇਸ਼ੀ ਅਤੇ ਸੁਹਿਰਦ ਸੋਚ ਤੋਂ ਅਵੇਸਲੇ ਹੋ ਕੇ ਕਾਂਗਰਸੀ ਬਾਹਮਣਾਂ ਦੇ ਲਾਰਿਆਂ ਵਿੱਚ ਆ ਗਏ ਅਤੇ ਪੈਰ ਚੁੰਮ ਰਹੀ ਆਜ਼ਾਦੀ ਦਾ ਨਿਰਾਦਰ ਕੀਤਾ। ਇੰਝ ਸਿੱਖ ਕੌਮ ਇੱਕ ਗ਼ੁਲਾਮੀ ਦੇ ਵਿੱਚੋਂ ਨਿਕਲ ਕੇ ਦੂਜੀ ਗ਼ੁਲਾਮੀ ਵਿੱਚ ਫਸ ਗਈ ਅਤੇ ਨਿਹੱਥੀ ਹੋ ਕੇ ਤਸੀਹੇ ਸਹਿਣ ਲੱਗੀ। ਅਕਾਲੀ ਆਗੂ ਖ਼ਾਲਸਈ ਸਿਧਾਂਤਾਂ ਅਤੇ ਧਰਮ ਯੁੱਧ ਦੀਆਂ ਰਵਾਇਤਾਂ ਨੂੰ ਛੱਡ ਗਏ ਅਤੇ ਗਾਂਧੀਵਾਦੀ ਸਿਧਾਂਤਾਂ ਵਿੱਚ ਫਸ ਕੇ ਸਿੱਖ ਕੌਮ ਦੀ ਸ਼ਕਤੀ ਨੂੰ ਅਜਾਈਂ ਗਵਾਉਣ ਲੱਗ ਪਏ। ਭਾਵੇਂ ਕੌਮ ਇਹਨਾਂ ਦੇ ਲਲਕਾਰਨ ਤੇ ਵੀ ਵਹੀਰਾਂ ਘੱਤ ਕੇ ਕੁਰਬਾਨੀ ਕਰਦੀ ਅਤੇ ਕਾਰਨਾਮੇ ਦਿਖਾਉਂਦੀ ਰਹੀ, ਪਰ ਇਹ ਆਗੂ ਕਦੇ ਵੀ ਸੁਹਿਰਦ ਨਾ ਹੋਏ ਅਤੇ ਹਰ ਵਾਰੀ ਗਦਾਰੀ ਕਰਕੇ ਕੌਮ ਵੱਲੋਂ ਜਿੱਤੀ ਬਾਜ਼ੀ ਹਰਾ ਦਿੰਦੇ ਰਹੇ। ਮਗਰ ਸਤਿਗੁਰਾਂ ਵੱਲੋਂ ਸਿਰਜੀਆਂ ਪੰਥਕ ਰਵਾਇਤਾਂ ਅਤੇ ਖ਼ਾਲਸਈ ਸਿਧਾਂਤਾਂ ਨੂੰ ਕਿੰਨਾ ਕੁ ਚਿਰ ਦਬਾ ਕੇ ਰੱਖਿਆ ਜਾ ਸਕਦਾ ਸੀ। ਅਖੀਰ ਵਾਹਿਗੁਰੂ ਨੇ ਸੰਤ ਜਰਨੈਲ ਸਿੰਘ ਜਿਹੇ ਜਰਨੈਲ ਪੈਦਾ ਕੀਤੇ, ਜਿਹਨਾਂ ਨੇ ਮੁੜ ਲਕੀਰ ਖਿੱਚੀ ਅਤੇ ਸਿੰਘਾਂ ਨੂੰ ਲਲਕਾਰਿਆ। ਆਪਣੀਆਂ ਰਵਾਇਤਾਂ ਤੋਂ ਜਾਣੂ ਕਰਵਾਇਆ ਅਤੇ ਸਮਝਾਇਆ ਕਿ ਸਤਿਗੁਰਾਂ ਨੇ ਤੇਗ਼ ਜ਼ੁਲਮ ਦੇ ਨਾਸ ਲਈ ਬਖ਼ਸ਼ੀ ਸੀ, ਮਿਆਨ ਵਿੱਚ ਰੱਖ ਕੇ ਕੁੱਟ ਖਾਣ ਲਈ ਨਹੀਂ। ਉਹਨਾਂ ਉੱਚੀ ਅਵਾਜ਼ ਵਿੱਚ ਕਿਹਾ ਕਿ ਆਓ ਗਾਂਧੀਵਾਦ ਨੂੰ ਛੱਡ ਕੇ ਖ਼ਾਲਸਈ ਰਵਾਇਤਾਂ ਅਨੁਸਾਰ ਜ਼ਾਲਮਾਂ ਨੂੰ ਚਣੇ ਚਬਾਈਏ। ਇਸ ਤੇ ਮੁੜ ਸਿਰਲੱਥ ਯੋਧਿਆਂ ਨੇ ਸੰਤ ਜਰਨੈਲ ਸਿੰਘ ਦੀ ਅਗਵਾਹੀ

ਹੇਠ ਬਾਹਮਣ ਸਾਮਰਾਜ ਨਾਲ ਧਰਮ ਯੁੱਧ ਛੇੜਿਆ, ਪਰ ਦੂਜੇ ਪਾਸੇ ਇਸ ਸਰਕਾਰ ਨੇ ਵੀ ਸਾਰੇ ਸਾਮਰਾਜੀ ਹਰਬੇ ਵਰਤਣੇ ਸ਼ੁਰੂ ਕਰ ਦਿੱਤੇ। ਸਿੰਘਾਂ ਦੇ ਸਿਰਾਂ ਦੇ ਮੁੱਲ ਰੱਖੇ, ਸ਼ਿਕਾਰ ਖੇਡਿਆ, ਅਕਾਲ ਤਖ਼ਤ ਸਾਹਿਬ ਨੂੰ ਤੋਪਾਂ ਨਾਲ ਉਡਾਇਆ, ਦਰਬਾਰ ਸਾਹਿਬ ਦੇ ਸੀਨੇ ਵਿੱਚ ਗੋਲੀਆਂ ਮਾਰੀਆਂ, ਬਹੁਮੁੱਲਾ ਸਿੱਖ ਸਾਹਿੱਤ ਰਾਖ ਕੀਤਾ ਅਤੇ ਸਿੱਖ ਕੌਮ ਨੂੰ ਸਫ਼ਾ ਹਸਤੀ ਤੋਂ ਮਿਟਾਉਣ ਦੀ ਹਰ ਕੋਸ਼ਿਸ਼ ਕੀਤੀ। ਸਿੰਘਾਂ ਨੇ ਟੈਂਕਾਂ ਅਤੇ ਤੋਪਾ ਨਾਲ ਹਮਲਾਵਰ ਹੋਈ ਹਿੰਦ ਫੌਜ ਦਾ ਆਪਣੀਆਂ ਰਵਾਇਤਾਂ ਅਨੁਸਾਰ ਮੁਕਾਬਲਾ ਕੀਤਾ ਅਤੇ ਜਰਵਾਣਿਆਂ ਨੂੰ ਕਦੇ ਨਾ ਭੁੱਲਣ ਵਾਲੇ ਚਣੇ ਚਬਾ ਕੇ ਸ਼ਹੀਦੀਆਂ ਪਾਈਆਂ।

ਇਸ ਘੱਲੂਘਾਰੇ ਤੋਂ ਬਾਅਦ ਸਰਕਾਰ ਨੇ ਸਿੰਘਾਂ ਨੂੰ ਮਾਰ ਮੁਕਾਉਣ ਦਾ ਦਮਗਜਾ ਮਾਰਿਆ ਪਰ ਸਿਰਲੱਥ ਯੋਧਿਆਂ ਨੇ ਹਿੰਦ ਸਰਕਾਰ ਦਾ ਇਹ ਭੁਲੇਖਾ ਵੀ ਜਲਦੀ ਹੀ ਦੂਰ ਕਰਦਿਆਂ ਦੱਸ ਦਿੱਤਾ ਕਿ ਸਿੰਘ ਕਦੇ ਵੀ ਕਿਸੇ ਕੋਲੋਂ ਮੁੱਕੇ ਨਹੀਂ। ਸ਼ਹੀਦ ਬੇਅੰਤ ਸਿੰਘ, ਸ਼ਹੀਦ ਸਤਵੰਤ ਸਿੰਘ, ਸ਼ਹੀਦ ਹਰਜਿੰਦਰ ਸਿੰਘ ਅਤੇ ਸ਼ਹੀਦ ਸੁਖਦੇਵ ਸਿੰਘ ਨੇ ਆਪਣੇ ਕਾਰਨਾਮਿਆਂ ਨਾਲ ਖ਼ਾਲਸੇ ਦੀ ਅਣਖ਼ ਅਤੇ ਬਹਾਦਰੀ ਦਾ ਅਹਿਸਾਸ ਕਰਾ ਕੇ ਪੂਰੀ ਦੁਨੀਆਂ ਨੂੰ ਹੈਰਾਨ ਕਰ ਦਿੱਤਾ, ਪਰ ਇਸ ਧਰਮ ਯੁੱਧ ਵਿੱਚੋਂ ਬੁਜ਼ਦਿਲ ਅਕਾਲੀ ਆਗੂ ਜਾਨਾਂ ਬਚਾ ਕੇ ਭੱਜ ਗਏ। ਗਿਆਨੀ ਕਿਰਪਾਲ ਸਿੰਘ ਅਤੇ ਗਿਆਨੀ ਸਾਹਿਬ ਸਿੰਘ ਨੇ ਤਾਂ ਦੂਰਦਰਸ਼ਨ ਤੇ ਕੂੜ ਬੋਲ ਕੇ ਕੌਮ ਨੂੰ ਭੁਲੇਖੇ ਵਿੱਚ ਰੱਖਣ ਅਤੇ ਸਰਕਾਰ ਦੇ ਵਿਸ਼ਵਾਸ਼ ਪਾਤਰ ਬਣਨ ਲਈ ਸਿੰਘ ਸਾਹਿਬਾਨ ਦੇ ਰੁਤਬੇ ਅਤੇ ਕੌਮੀ ਰਵਾਇਤਾਂ ਨੂੰ ਵੱਡੀ ਸੱਟ ਮਾਰੀ। ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਵੀ ਬਰਨਾਲਾ ਬਲਵੰਤ ਸਿੰਹੁ ਦੇ ਹੱਥੀਂ ਚੜ੍ਹ ਕੇ ਕੌਮ ਦੀ ਕੁਰਬਾਨੀ ਨੂੰ ਹੀ ਵੇਚ ਦਿੱਤਾ, ਪਰ ਕੌਮੀ ਯੋਧਿਆਂ ਨੇ ਇਹਨਾਂ ਨੂੰ ਵੀ ਗਦਾਰੀ ਦੀ ਬਣਦੀ ਸਜ਼ਾ ਜਲਦੀ ਹੀ ਦੇ ਦਿੱਤੀ।

ਕਾਵਿ ਸੰਗ੍ਰਹਿ 'ਲਲਕਾਰ' ਸਿੱਖ ਕੌਮ ਵੱਲੋਂ ਬਾਹਮਣ ਸਾਮਰਾਜ ਨਾਲ ਲੜੇ ਗਏ ਇਸ ਧਰਮ ਯੁੱਧ ਵਿੱਚ ਦਿਖਾਏ ਗਏ ਕਾਰਨਾਮਿਆਂ ਅਤੇ ਕੁਰਬਾਨੀ ਨੂੰ ਹੀ ਬਿਆਨ ਕਰਦੀ ਹੈ। ਇਸ ਵਿੱਚ ਸਿੰਘਾਂ ਦੇ ਜਜ਼ਬੇ, ਹੌਂਸਲੇ, ਦ੍ਰਿੜ੍ਹਤਾ, ਸਮਰਪਤਾ ਅਤੇ ਪਰਪੱਕਤਾ ਨੂੰ ਦਰਸਾਇਆ ਗਿਆ ਹੈ ਅਤੇ ਸੰਤ ਜਰਨੈਲ ਸਿੰਘ ਵੱਲੋਂ ਗ਼ੁਲਾਮੀ ਦੀਆਂ ਜ਼ੰਜੀਰਾਂ ਤੋੜਨ ਲਈ ਕੌਮ ਨੂੰ ਦਿੱਤੀ ਲਲਕਾਰ ਤੋਂ ਜਾਣੂ ਕਰਵਾਇਆ ਗਿਆ ਹੈ। ਇਸ ਸੰਗ੍ਰਹਿ ਦੀ ਮੁੱਖ ਰਚਨਾ 'ਜੰਗਨਾਮਾ ਜੂਨ ਚੌਰਾਸੀ' ਹੈ। ਆਸ ਹੈ ਕਿ ਕੌਮ ਇਸ 'ਕਾਵਿ ਸੰਗ੍ਰਹਿ' ਨੂੰ ਪ੍ਰਵਾਨ ਕਰੇਗੀ।

20 ਜਨਵਰੀ 2002 **ਨਰਾਇਣ ਸਿੰਘ**

# ਮੁੱਖ ਬੰਦ

ਭਾਈ ਨਰਾਇਣ ਸਿੰਘ ਦੇ ਨਾਂਅ ਤੋਂ ਸਾਰਾ ਸਿੱਖ ਜਗਤ ਵਾਕਫ ਹੈ। ਉਹ ਇਹਨਾਂ ਨੂੰ ਨਿਰੰਤਰ ਜੂਝਣ ਵਾਲੇ ਜੁਝਾਰੂ ਅਤੇ ਇੱਕ ਬੇਖੌਫ਼ ਇਨਸਾਨ ਦੇ ਰੂਪ ਵਿੱਚ ਜਾਣਦਾ ਹੈ। ਸਿੱਖਾਂ ਦੇ ਕੱਟੜ ਵਿਰੋਧੀ ਵੀ ਇਹਨਾਂ ਨੂੰ ਪਹਿਚਾਣਦੇ ਹਨ। ਉਹ ਇਹਨਾਂ ਨੂੰ ਪੱਕੇ ਦੁਸ਼ਮਣ ਦੇ ਰੂਪ ਵਿੱਚ ਵੇਖਦੇ ਹਨ, ਜੋ ਉਹਨਾਂ ਦੇ ਮਾਰੂ ਮਨਸੂਬਿਆਂ ਦੇ ਰਾਹ ਦਾ ਇੱਕ ਰੋੜਾ ਹੈ। ਇਹਨਾਂ ਦੇ ਸਹਿਯੋਗੀ ਮਿੱਤਰ ਅਤੇ ਪ੍ਰਸੰਸਕ ਇਹਨਾਂ ਨੂੰ ਇੱਕ ਸੁਹਿਰਦ ਆਦਮੀ ਸਮਝਦੇ ਹਨ। ਮੈਨੂੰ ਸ਼ੱਕ ਹੈ ਕਿ ਸਾਹਿਬ ਦਸਵੇਂ ਪਾਤਿਸ਼ਾਹ ਜਿਹਨਾਂ ਨੂੰ ਪਹਿਚਾਣਦੇ ਹਨ, ਉਹਨਾਂ ਦੀ ਛੋਟੀ ਤੋਂ ਛੋਟੀ ਸੂਚੀ ਵਿੱਚ ਵੀ ਭਾਈ ਨਰਾਇਣ ਸਿੰਘ ਦਾ ਨਾਂਅ ਆਉਂਦਾ ਹੈ। ਮੈਂ ਵੀ ਇਹਨਾਂ ਨੂੰ ਕਾਫੀ ਸਮੇਂ ਤੋਂ ਜਾਤੀ ਤੌਰ ਉੱਤੇ ਜਾਣਦਾ ਹਾਂ। ਦਰਅਸਲ ਇਸ ਸਾਰੀ ਜਾਣ ਪਹਿਚਾਣ ਦੇ ਰਹੱਸ ਨੂੰ ਸਮਝਣਾਂ ਅਤੇ ਉਸ ਸਿੱਖੀ ਸਿਧਾਂਤ ਦੀ ਵਿਆਖਿਆ ਜਿਸ ਦੇ ਨਿਰਮਲ ਸ਼ੀਸ਼ੇ ਵਿੱਚ ਮੈਂ ਭਾਈ ਸਾਹਿਬ ਦਾ ਅਕਸ ਵੇਖਿਆ ਹੈ, ਦਾ ਨਿਰੂਪਣ ਕਰਨਾ ਹੀ ਮੇਰੇ ਹੱਥਲੇ ਮਕਸਦ ਲਈ ਕਾਫੀ ਹੈ।

ਸਿੱਖੀ ਦਾ ਨਿਗਰ ਅਧਾਰ ਸ੍ਰੀ ਅਕਾਲ ਪੁਰਖ ਦਾ ਪਰਮ ਕ੍ਰਿਪਾਲੂ, ਸਰਬ-ਵਿਆਪਕ ਗੁਣ ਨਿਧਾਨ ਸਰੂਪ ਹੈ। ਇਸ ਸਰੂਪ ਵਿੱਚੋਂ ਹਰ ਉਹ ਸਿਧਾਂਤ ਪ੍ਰਗਟ ਹੁੰਦਾ ਹੈ ਜੋ ਸਿੱਖੀ ਦੇ ਸਦੀਵੀ ਸੱਚ ਦਾ ਜਾਮਨ ਹੈ। ਇਸੇ ਵਿੱਚੋਂ ਹਰ ਕਦਰ ਕੀਮਤ ਉਪਜਦੀ ਹੈ ਜਿਸ ਨੇ ਮਨੁੱਖੀ ਜੀਵਨ ਜਾਚ ਦਾ ਸਦੀਵੀ ਚਾਨਣ ਮੁਨਾਰਾ ਬਣਨਾ ਹੁੰਦਾ ਹੈ। ਗੁਰਮੁਖਤਾਈ ਉਹ ਪਵਿੱਤਰ ਕਰਮ ਹੈ ਜਿਸ ਦੇ ਸਹਾਰੇ ਮਨੁੱਖ ਪ੍ਰਮਾਤਮਾ ਦੇ ਗੁਣਾਂ ਨੂੰ ਆਪਣੇ ਵਿੱਚ ਵਸਾ ਕੇ ਉਸਦਾ ਬਿਰਦ ਧਾਰਣ ਕਰਕੇ, ਉਸ ਦੀ ਖਲਕਤ (ਸੰਗਤ) ਨੂੰ ਉਹਨਾਂ ਹੀ ਪਿਆਰ ਕਰਨ ਲਗਦਾ ਹੈ ਜਿੰਨਾ ਕਿ ਪਰਮ ਕ੍ਰਿਪਾਲੂ ਖੁਦ ਆਪ ਕਰਦਾ ਹੈ। ਗੁਰਮੁਖ ਦਾ ਪਿਆਰ ਉਵੇਂ ਹੀ ਅਸੀਮ ਹੋਣਾ ਲੋੜੀਂਦਾ ਹੈ, ਜਿਵੇਂ ਕਿ ਅਕਾਲ ਪੁਰਖ ਦਾ ਹੈ। 'ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ' ਸੱਚੇ ਸਾਹਿਬ ਦਾ ਫੁਰਮਾਨ ਹੈ। ਫ਼ਰਕ ਸਿਰਫ ਇੰਨਾ ਹੀ ਹੈ ਕਿ ਅਕਾਲ ਪੁਰਖ ਤਾਂ ਸਰਬ ਸਮਰੱਥ ਹੋਣ ਕਾਰਣ ਮੁਕੰਮਲ ਸਮਦਰਸ਼ੀ ਹੈ ਅਤੇ ਜਦੋਂ ਚਾਹੇ, ਜਿੰਨੀ ਚਾਹੇ, ਤਬਦੀਲੀ ਸੰਸਾਰ ਵਿੱਚ ਲਿਆ ਸਕਣ ਯੋਗ ਹੈ। ਉਸ ਦੇ ਨੇਤ੍ਰ ਤਾਂ 'ਹਰਨ-ਭਰਨ ਹਨ' ਅਤੇ 'ਕਰਤ ਨ ਲਾਗੇ ਵਾਰ' ਉਸ ਦਾ ਸਹਿਜ ਕਰਮ ਹੈ। ਪ੍ਰੰਤੂ ਗੁਰਮੁਖ ਦਾ ਫਰਜ਼, ਕਰਮ ਅਤੇ ਆਧਿਆਤਮਿਕ ਗੌਰਵ ਕੇਵਲ ਨਿਸ਼ਕਾਮ ਹੋ ਸੱਚ ਦੇ ਮਾਰਗ ਉੱਤੇ ਨਿਰੰਤਰ ਜੂਝਣ ਮਾਤਰ ਵਿੱਚ ਹੈ। ਉਸ ਦਾ ਮੁਲਾਂਕਣ ਕੇਵਲ ਉਸ ਦੇ ਸ਼ੰਕਾ ਰਹਿਤ ਹੋ ਸੱਚ ਦੇ ਹੱਕ ਵਿੱਚ ਕੁੱਦਣ ਅਤੇ ਨੰਗੇ ਧੜ ਲੋਕ ਹਿੱਤ ਵਿੱਚ ਜੂਝਣ ਦੀ ਤਤਪਰਤਾ ਤੋਂ ਹੁੰਦਾ ਹੈ। 'ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤ',

ਜਾਂ ਉਸ ਦੀ ਸ਼ਹੀਦੀ ਤੱਕ ਅਣਥੱਕ ਜੂਝਣ ਤੋਂ (ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ)। ਲੋਕ ਹਿੱਤ ਵਿੱਚ ਕ੍ਰਿਰਿਆਸ਼ੀਲ ਮਨੁੱਖ ਮੈਦਾਨੇ ਜੰਗ ਤੋਂ ਮੂੰਹ ਵੱਟ ਕੇ ਪਾਣੀ ਦਾ ਗਲਾਸ ਵੀ ਨਹੀਂ ਮੰਗ ਸਕਦਾ। ਪੁਰਜਾ ਪੁਰਜਾ ਕੱਟ ਕੇ ਸ਼ਹੀਦੀ ਯਾ ਫਤਹਿ ਹੀ ਉਸਦਾ ਗੌਰਵਮਈ ਅੰਤ ਹੈ। ਜਿਸਨੂੰ ਰਝਾਉਣ ਲਈ ਇਹ ਸਾਰਾ ਤਰੱਦਦ ਹੈ, ਉਹ ਇਵੇਂ ਹੀ ਰੀਝਦਾ ਹੈ। 'ਪੁਰਜਾ ਪੁਰਜਾ ਕਟ ਮਰੈ ਕਬਹੂ ਨ ਛਾਡੈ ਖੇਤੁ।'

ਸਾਰੀ ਗੁਰਬਾਣੀ ਸਾਖਸ਼ੀ ਹੈ ਕਿ ਮਨੁੱਖਾ ਜਨਮ ਵਿੱਚ ਵੀ ਅਨੇਕਾਂ ਧਰਮ ਗਰੰਥਾਂ ਦੇ ਹੁੰਦਿਆਂ ਇਹ ਸੋਝੀ ਕਿਸੇ ਵਿਰਲੇ ਨੂੰ ਹੀ ਹੁੰਦੀ ਹੈ। 'ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥' (ਸਲੋਕ ਵਾਰਾਂ ਤੋਂ ਵਧੀਕ) 'ਪੂਰਬ ਕਰਮ ਅੰਕੁਰ ਜਬ ਪ੍ਰਗਟੇ' ਕਾਰਣ ਜਦੋਂ ਇਹ ਸੋਝੀ ਹੋ ਜਾਂਦੀ ਹੈ ਤਾਂ ਫਿਰ ਪਰਮਸੁਖ ਦਾ ਸੁਖਦ ਅਨੁਭਵ ਲਗਾਤਾਰ ਚਲਦੇ ਰਹਿਣ ਵਿੱਚ ਹੀ ਜਾਣੀਂਦਾ ਹੈ। 'ਵਸਲੋਂ ਉਰ੍ਹੇ ਮੁਕਾਮ ਨ ਕੋਈ ਚਾਲ ਪਏ ਨਿੱਤ ਰਹਿੰਦੇ।' 'ਇਕ ਘੜੀ ਨ ਮਿਲਤ ਤਾ ਕਲਿਯੁਗ ਹੋਤਾ ॥' ਸਾਹਿਬਾਂ ਦੇ ਪਾਕਿ ਵਚਨ ਹਨ। ਇਸ ਸੋਝੀ ਦੇ ਮਾਲਕ ਵੱਡੇ ਭਾਗਾਂ ਵਾਲੇ ਜੀਵ ਹੀ ਹੁੰਦੇ ਹਨ, ਜੋ ਕਦੇ ਕ੍ਰਿਪਾਨ ਫੜ੍ਹ ਕੇ ਰਣ ਤੱਤੇ ਵਿੱਚ ਜੂਝਦੇ ਹਨ। ਇਹ ਕਦੇ ਜੁਝਾਰੂਆਂ ਦੀਆਂ ਪੰਥਕ ਕਮੇਟੀਆਂ ਬਣਾਉਂਦੇ ਹਨ, ਕਦੇ ਉਸੇ ਮਾਨਸਿਕਤਾ ਦੇ ਪ੍ਰਭਾਵ ਅਧੀਨ ਕਲਮ ਫੜ੍ਹਕੇ ਸਾਹਮਣੇ ਆਉਂਦੇ ਹਨ, ਕਦੇ ਉਨੀ ਹੀ ਗੰਭੀਰਤਾ ਨਾਲ ਸਭਾਵਾਂ ਸੰਸਥਾਵਾਂ ਦੇ ਮੰਚਾਂ ਉੱਤੇ ਬੈਠਕੇ ਤਰਕ ਖੜਗ ਹੱਥ ਵਿੱਚ ਲੈ ਕੇ ਗੁਰਬਾਣੀ ਦੇ ਸੱਚ ਨੂੰ ਉਜਾਗਰ ਕਰਦੇ ਹਨ। ਕਦੇ ਇਹ ਮਨੁੱਖੀ ਅਧਿਕਾਰਾਂ ਲਈ ਹਾਅ ਦਾ ਨਾਅਰਾ ਮਾਰਦੇ ਹਨ। 'ਕਬਾਬੇ ਸੀਖ ਹੈਂ ਹਮ ਕਰਵਟੇ ਹਰ ਸੂ ਬਦਲਤੇ ਹੈਂ। ਜੋ ਜਲਤਾ ਹੈ ਯਹ ਪਹਿਲੂ ਤੋ ਵੋਹ ਪਹਿਲੂ ਬਦਲਤੇ ਹੈਂ।'

ਭਾਈ ਨਰਾਇਣ ਸਿੰਘ ਉਹਨਾਂ ਚੰਦ ਸੱਜਣਾਂ ਵਿੱਚੋਂ ਹਨ, ਜਿਹਨਾਂ ਨੇ 'ਸੀਨੇ ਸੱਟ' ਖਾਣ ਉਪਰੰਤ ਕਦੇ ਵੀ ਚੈਨ ਦਾ ਪਲ ਨਹੀਂ ਗੁਜਾਰਿਆ। ਮੈਂ ਇਹਨਾਂ ਨੂੰ ਕਈ ਰੰਗਾਂ ਵਿੱਚ ਵਿਚਰਦਿਆਂ ਵੇਖਿਆ ਹੈ ਅਤੇ ਇਹਨਾਂ ਦੇ ਹਰ ਪਹਿਲੂ ਵਿੱਚੋਂ ਸਿੱਖੀ ਦਾ ਗੌਰਵ ਪ੍ਰਗਟ ਹੁੰਦਿਆਂ ਮਹਿਸੂਸ ਕੀਤਾ ਹੈ। ਇਹਨਾਂ ਦੀਆਂ ਲਿਖੀਆਂ ਰੌਂਗਟੇ ਖੜ੍ਹੇ ਕਰਨ ਵਾਲੀਆਂ ਪੁਲਸ ਤਸ਼ੱਦਦ ਦੀਆਂ ਕਥਾਵਾਂ ਮੈਂ ਪੜ੍ਹੀਆਂ ਹਨ। ਇਹਨਾਂ ਵੱਲੋਂ ਕੀਤੇ ਇਤਿਹਾਸ ਦੇ ਵਿਸ਼ਲੇਸ਼ਣ ਦਾ ਮੁਤਾਲਿਆ ਮੈਂ ਕੀਤਾ ਹੈ ਅਤੇ ਅੱਜ ਉਹ ਸੁਭਾਗਾ ਦਿਨ ਹੈ ਜਦੋਂ ਕਿ ਮੈਂ ਇਹਨਾਂ ਦੀਆਂ ਕਾਵਿ ਉਡਾਰੀਆਂ ਦਾ ਜ਼ਾਇਕਾ ਚੱਖ ਰਿਹਾ ਹਾਂ। ਹਰ ਮੈਦਾਨ ਵਿੱਚ ਇਹਨਾਂ ਨੂੰ ਸਿਰ ਤਲੀ ਤੇ ਰੱਖ ਕੇ, ਮੁਸ਼ਕਲਾਂ, ਮੁਸੀਬਤਾਂ ਤੇ ਔਕੜਾਂ ਨੂੰ ਵਿਸਾਰ ਕੇ ਬੇ-ਰੋਕ ਆਪਣੀ ਮੰਜ਼ਲ ਵੱਲ ਵਧਦੇ ਦੇਖਿਆ ਜਾ ਸਕਦਾ ਹੈ। ਯਕੀਨਨ ਇਹ ਇੱਕ ਸਨਮੁਖ ਸਿੱਖ ਹਨ ਅਤੇ ਗੁਰਮਤਿ ਦੇ ਧਾਰਨੀ ਹਨ।

ਇਹਨਾਂ ਦੀ ਕਵਿਤਾ ਤਾਂ ਸਾਰੀ ਪੜ੍ਹਿਆਂ ਹੀ ਗੱਲ ਬਣਦੀ ਹੈ ਪਰ ਕੁਝ ਕੁ ਵੰਨਗੀਆਂ ਮੈਂ ਪਾਠਕਾਂ ਨੂੰ ਖਾਸ ਤੌਰ ਉੱਤੇ ਭੇਟ ਕਰਨ ਦਾ ਮਾਣ ਹਾਸਲ ਕਰਨਾ ਚਾਹੁੰਦਾ ਹਾਂ। ਪਰਉਪਕਾਰ ਦੀ ਤਾਂਘ ਨੂੰ ਲੈ ਕੇ ਲਿਖੀ "ਪੈਂਤੀ" ਦਾ ਪ੍ਰਣ ਸਿੱਖੀ

ਦੇ ਅਸਲ ਆਸ਼ੇ ਨਾਲ ਇੰਨ ਬਿੰਨ ਮੇਲ ਖਾਂਦਾ ਹੈ।

ਵਿੰਵਾਂ ਜੰਵ ਨਾ ਪਾਪ ਦੀ ਚੜ੍ਹਨ ਦੇਣੀ,
ਪਾਪੀ ਰਹੇ ਨਾ ਵਿੱਚ ਸੰਸਾਰ ਸਿੰਘਾ।

ਪੈਂਤੀ ਦਾ ਅੰਤ ਮਨੁੱਖਤਾ ਦੀ ਟਹਿਣੀ ਉੱਤੇ ਉਗਮੇ ਬਿਹਤਰੀਨ ਫੁੱਲਾਂ ਵਿੱਚੋਂ ਵੀ ਅਨੋਖੀ ਦਿੱਖ ਵਾਲੇ ਦਸਮੇਸ਼ ਦੇ ਬਿਰਦ ਨੂੰ ਚਿਤਾਰ ਕੇ ਹੁੰਦਾ ਹੈ। ਉਸ ਸੱਚੇ ਸਾਹਿਬ ਦੇ ਪਵਿੱਤਰ ਲਹੂ ਨੂੰ ਆਪਣੀਆਂ ਰਗਾਂ ਵਿੱਚ ਮਹਿਸੂਸ ਕਰਕੇ ਉਸ ਦੇ ਬਿਰਦ ਦੀ ਲਾਜ ਰੱਖਣ ਖਾਤਰ ਜਿੰਦ ਵਾਰਨਾ ਹੀ ਮਨੁੱਖਤਾ ਦਾ ਸਰਬੋਤਮ ਆਦਰਸ਼ ਹੈ। ਯਕੀਨਨ ਇਸ ਨੂੰ ਹੀ ਨਰਾਇਣ ਸਿੰਘ ਨੇ ਖੂਬ ਜਾਣਿਆ ਹੈ। ਇਸੇ ਤਰ੍ਹਾਂ ਹੀ ਉਹਨਾਂ ਨੇ ਗੁਰੂ ਨਾਨਕ ਪਾਤਿਸ਼ਾਹ ਹਜ਼ੂਰ ਦੇ ਵਿਸ਼ਵ ਕਲਿਆਣਕਾਰੀ ਉਪਦੇਸ਼ ਦੇ ਭਰਮਨਾਸ ਖਾਸੇ ਨੂੰ ਭਲੀ ਭਾਂਤ ਉਜਾਗਰ ਕੀਤਾ ਹੈ। 'ਸਿੱਖੀ ਮਾਰਗ' ਤਾਂ ਹੈ ਹੀ 'ਭਰਮਨਾਸ, ਕੁਲਨਾਸ, ਕਰਮਨਾਸ। ਅਦੁੱਤੀ ਖ਼ਾਲਸੇ ਦੀ ਰੂਹ ਦਾ ਸਦੀਆਂ ਦਾ ਸਫ਼ਰ ਜੋ ਕਿ ਸੰਤ ਜਰਨੈਲ ਸਿੰਘ ਦੀ ਘਾਲਣਾ ਰਾਹੀਂ ਅੱਜ ਦੇ ਜ਼ਮਾਨੇ ਵਿੱਚ ਆ ਆਪਣੀ ਵਿਜੇ ਧਵੱਜ ਗੱਡਦਾ ਹੈ।

ਚੱਲਣਾ ਇਸ ਦੇ ਰੱਖਿਆ ਜਾਰੀ,
ਸ਼ਹੀਦਾਂ ਨੇ ਫਿਰ ਵਾਰੋ ਵਾਰੀ।

ਸਾਹਿਬਾਂ ਦਾ ਵਿਸਾਖੀ ਵਾਲਾ ਰੰਗ ਵੀ ਇਹਨਾਂ ਖੂਬ ਬਿਆਨ ਕੀਤਾ ਹੈ। ਦਿਵਾਲੀ ਉੱਤੇ ਲੇਖਾ ਕਰਨ ਦੀ ਪ੍ਰੇਰਨਾ ਤਾਂ 'ਲਲਕਾਰ' ਦੀ ਵਿਸ਼ੇ ਵਸਤੂ ਦੇ ਐਨ ਅਨੁਕੂਲ ਹੈ, ਜਿਸਦੀ ਸੰਪੂਰਨਤਾ ਦੇ ਸੰਕੇਤ ਵਜੋਂ ਹਨ 'ਅੰਮ੍ਰਿਤਸਰ ਦੀ ਜੰਗ' ਅਤੇ 'ਜੰਗਨਾਮਾ ਜੂਨ ਚੌਰਾਸੀ।' ਬਾਬਾ ਗੁਰਬਖਸ਼ ਸਿੰਘ ਨਿਹੰਗ ਦਾ ਧਰਮ ਰੱਖਿਅਕ ਸਰੂਪ ਇਤਿਹਾਸ ਦੀਆਂ ਕਈ ਪਰਤਾਂ ਪਾੜ ਕੇ ਅੱਜ ਸਾਡੀਆਂ ਅੱਖਾਂ ਸਾਹਮਣੇ ਆ ਉਜਾਗਰ ਹੁੰਦਾ ਹੈ। ਸਿੱਖ ਇਤਿਹਾਸ ਦੇ ਹਾਣ ਦੀ ਵਾਰ ਦੇ ਬੈਂਤ ਨੂੰ ਨਰਾਇਣ ਸਿੰਘ ਨੇ ਖੂਬ ਨਿਭਾਇਆ ਹੈ। ਇਸ ਬੈਂਤ ਵਿੱਚ ਸੰਤ ਬਾਬਾ ਜਰਨੈਲ ਸਿੰਘ ਦੀ ਸ਼ਹੀਦੀ ਦਾ ਵਰਣਨ ਦਿਲ ਨੂੰ ਖਾਸ ਧੂਹ ਪਾਉਣ ਵਾਲਾ ਹੋ ਨਿਬੜਦਾ ਹੈ। ਅਜੇ ਤਾਂ ਇਹ ਪਹਿਲੀਆਂ ਵਾਰਾਂ ਵਿੱਚੋਂ ਹੈ। ਇਹ ਸ਼ਹੀਦੀ ਤਾਂ ਸੈਂਕੜੇ ਵਾਰਾਂ ਦਾ ਵਿਸ਼ਾ ਬਣੇਗੀ ਅਤੇ ਸਦੀਆਂ ਦੀਆਂ ਕਈ ਸਭਿਆਤਾਵਾਂ ਦੇ ਪਾੜ ਮੇਲੇਗੀ। ਚੰਗਾ ਹੋਇਆ ਕਿ ਇਸ ਦੀ ਸ਼ੁਰੂਆਤ ਭਾਈ ਨਰਾਇਣ ਸਿੰਘ ਵਰਗੇ ਸਨਮੁੱਖ ਸਿੰਘ ਦੀ ਕਲਮ ਤੋਂ ਹੋਈ ਹੈ। ਇਤਿਹਾਸਿਕ ਤੱਥਾਂ ਦੀ ਸੁਰੱਖਿਆ ਵੀ ਜ਼ਰੂਰੀ ਸੀ, ਜੋ ਇਥੇ ਵਾਰਾਂ ਵਿੱਚ ਅਤੇ ਬਾਕੀ ਸਾਰੀਆਂ ਕਵਿਤਾਵਾਂ ਵਿੱਚ ਬਾਖੂਬੀ ਕੀਤੀ ਗਈ ਹੈ।

'ਰਾਣੀ ਹਿੰਦ ਦੀ' ਇਹਨਾਂ ਦੀ ਉਹ ਕਵਿਤਾ ਹੈ ਜੋ ਸਿੱਖ ਕੌਮ ਦੇ ਜਜ਼ਬਾਤਾਂ ਦੀ ਸਹੀ ਤਰਜਮਾਨੀ ਕਰਦੀ ਹੈ। ਇਵੇਂ 'ਜੋਸ਼' ਉਸ ਸਦੀਵੀ ਸਚਾਈ ਦਾ ਵਰਣਨ ਕਰਦੀ ਕਵਿਤਾ ਹੈ ਜੋ ਕਿਸੇ ਜ਼ਾਲਮ ਨੂੰ ਤਾਂ ਕਦੇ ਨਹੀਂ ਦਿੱਸਦੀ, ਪਰ ਹਰ ਨਿਰਪੱਖ ਬੋਧਿਕ ਵਿਸ਼ਲੇਸ਼ਣ ਉੱਤੇ ਇਹ ਭਾਰੂ ਹੁੰਦੀ ਹੈ।

ਇਹ ਇੱਕ ਅਤਿ ਦੁਖਦਾਈ ਆਧੁਨਿਕ ਤ੍ਰਾਸਦੀ ਹੈ ਕਿ ਆਪਣੇ ਆਪ ਨੂੰ ਅਕਾਲੀ ਨੇਤਾ ਅਖਵਾਉਣ ਵਾਲੇ ਆਪਣੇ ਜਾਮੇ ਦੇ ਮੇਚ ਨੂੰ ਨਹੀਂ ਅੱਪੜ ਸਕੇ।

ਕਿਉਂਕਿ ਇਹਨਾਂ ਦੇ ਕਰਮ ਨਾਲ ਕਿਸੇ ਕੌਮ ਦੀ ਕਿਸਮਤ ਰਲਗੱਡ ਹੈ ਅਤੇ ਕਿਸੇ ਸਦੀਵੀ ਤਖ਼ਤ ਅਕਾਲ ਦੀ ਅਜ਼ਮਤ ਉੱਤੇ ਇਹਨਾਂ ਦੀਆਂ ਲਾਲਸਾਵਾਂ ਦਾ ਪਛਾਵਾਂ ਪੈਂਦਾ ਹੈ। ਇਸ ਲਈ ਇਹ ਇੱਕ ਸਿਆਸੀ ਜਮਾਤ ਦੀ ਤ੍ਰਾਸਦੀ ਨਾ ਰਹਿ ਕੇ ਕਈ ਪੱਖੋਂ ਮਨੁੱਖਤਾ ਦੀ ਤ੍ਰਾਸਦੀ ਹੋ ਨਿਬੜਦੀ ਹੈ। ਸੱਚ ਉੱਤੇ ਡਟ ਕੇ ਪਹਿਰਾ ਨਾ ਦੇਣਾ ਜਿਵੇਂ ਸਭ ਨੂੰ ਖਲਦਾ ਹੈ ਇਵੇਂ ਹੀ ਭਾਈ ਨਰਾਇਣ ਸਿੰਘ ਨੂੰ ਵੀ। 'ਐ ਅਕਾਲੀਓ' ਇਸੇ ਦਾ ਹੀ ਪ੍ਰਗਟਾਵਾ ਹੈ।

ਇਸੇ ਸੰਦਰਭ ਵਿੱਚ ਸਾਰਥਕ ਹੈ 'ਪੰਜਾਬ ਪੁਲਸ ਨੂੰ' ਜਿਸ ਨੂੰ ਇਖ਼ਲਾਕ ਦਾ ਮਰਸੀਆ ਵੀ ਕਿਹਾ ਜਾ ਸਕਦਾ ਹੈ ਅਤੇ ਜ਼ੱਖ ਪਥਰ ਹੋਏ ਇਨਸਾਨੀ ਦਿਲ ਦੇ ਵੈਣ ਵੀ। ਜਦੋਂ ਇਨਸਾਨੀ ਕਦਰਾਂ ਕੀਮਤਾਂ ਇਸ ਕਦਰ ਗਿਰ ਜਾਣ ਕਿ ਗਿਰਾਵਟ ਦੀ ਹੱਦ ਨਾਪਣ ਮਾਤਰ ਅਤਿ ਜ਼ੋਖ਼ਮ ਭਰਿਆ ਕੰਮ ਬਣ ਜਾਣ, ਤਾਂ ਕਵੀ ਵਿਚਾਰਾ ਕੀ ਕਰੇ ? ਤਮਗਿਆਂ, ਸਿਤਾਰਿਆਂ ਅਤੇ ਚੰਦ ਰੁਪਿਆ ਖਾਤਰ ਆਪਣੀ ਕੌਮ ਦੀ ਅਣਖ਼ ਰੋਲਦੇ, ਭੈਣਾਂ ਦਾ ਸੁਹਾਗ ਖੋਂਹਦੇ ਅਤੇ ਮਾਂਵਾਂ ਦੀਆਂ ਗੋਦੀਆਂ ਸੁੰਞੀਆਂ ਕਰਦੇ ਵਰਦੀਧਾਰੀ ਦਰਿੰਦਿਆਂ ਨੂੰ ਕੋਈ ਏਦੋਂ ਘੱਟ ਹੋਰ ਆਖੇ ਵੀ ਕੀ ? ਭਾਈ ਨਰਾਇਣ ਸਿੰਘ ਤਾਂ ਆਪਣੇ ਪਿੰਡੇ ਉੱਤੇ ਵੀ ਇਹ ਤਸ਼ੱਦਦ ਸਹਾਰ ਚੁੱਕੇ ਹਨ।

ਲਾਉਣ ਵਾਲੇ ਤਾਂ ਭਾਈ ਨਰਾਇਣ ਸਿੰਘ ਉੱਤੇ ਵੀ ਇਲਜ਼ਾਮ ਲਾਉਣਗੇ। ਇਹ ਲੋਕ ਤਾਂ ਕਰੁਣਾਂ ਦੀ ਮੂਰਤ, ਗੁਣਾਂ ਦੀ ਖਾਨ, ਨੌ ਪੈਗੰਬਰਾਂ ਦੇ ਜਾਨਸੀਨ ਦਸਵੇਂ ਨਾਨਕ ਹਜ਼ੂਰ ਨੂੰ ਵੀ 'ਮੁਰੈਲਾ ਗੁਰੂ' ਆਖਦੇ ਸਨ। ਇਹ ਤਾਂ ਮਨੁੱਖਤਾ ਦੇ ਪਿਆਰ ਵਿੱਚ ਭਿਜਿਆਂ ਨੂੰ ਵੀ 'ਆਤੰਕਵਾਦੀ, ਅੱਤਵਾਦੀ ਤੇ ਵੱਖਵਾਦੀ' ਵਿਸ਼ਲੇਸ਼ਣਾਂ ਨਾਲ ਸ਼ਿੰਗਾਰ ਚੁੱਕੇ ਹਨ। ਇਹ ਪਿਆਰ ਦੀ ਰੀਤ ਤੋਂ ਉੱਕਾ ਕੋਰੇ ਤੇ ਜੂਝਣ ਦੇ ਸਿੱਖੀ 'ਚਾਉ' ਤੋਂ ਬਿਲਕੁਲ ਬੇ-ਖ਼ਬਰ, ਹਰ ਦਰਦਵੰਦ ਦਿਲ ਦੇ ਦਰਦ ਨੂੰ ਵੇਖ ਕੇ ਪਸੀਜ਼ਦਿਆਂ ਦੀ ਹਾਲਤ ਕੀ ਜਾਨਣ ? ਇਹਨਾਂ ਨੂੰ ਦੋਸ਼ ਨਹੀਂ : 'ਇਸ਼ਕ ਮੁਸ਼ਕ ਦੀ ਸਾਰ ਕੀ ਜਾਨਣ ਇਹ ਕਾਇਰ ਲੋਕ ਕਮੀਨੇ।'

ਮੈਂ ਪਾਠਕਾਂ ਨੂੰ ਸਲਾਹ ਦਿਆਂਗਾ ਕਿ ਜਿਵੇਂ 'ਲੋਕ ਲਾਜ' ਨੂੰ ਤਜਕੇ ਮੀਰਾਂ ਨੱਚੀ ਸੀ, ਚੁਨਰੀ ਨੂੰ ਫੂਕ ਕਰਕੇ, ਉਵੇਂ ਸਿੱਖੀ ਪਿਆਰ ਵਿੱਚ ਡੁੱਬਕੇ ਇਸ ਪੁਸਤਕ ਨੂੰ ਪੜ੍ਹਨ, ਤਾਂਕਿ ਉਹ ਇਸ ਦੀਆਂ ਗਹਿਰਾਈਆਂ ਤੱਕ ਸਹਿਜੇ ਹੀ ਪਹੁੰਚ ਸਕਣ ਅਤੇ ਸੱਚ ਨੂੰ ਉਵੇਂ ਸਮਰਪਿਤ ਹੋ ਸਕਣ, ਜਿਵੇਂ ਕਿ ਕਵੀ ਭਾਈ ਨਰਾਇਣ ਸਿੰਘ ਹੈ।

20 ਫਰਵਰੀ 2002

ਗੁਰਤੇਜ ਸਿੰਘ
ਪ੍ਰੋਫੈਸਰ ਆਫ ਸਿਖਇਜ਼ਮ
742, ਸੈਕਟਰ 8 ਏ, ਚੰਡੀਗੜ੍ਹ।

# ਦੋ ਸ਼ਬਦ

ਸ. ਨਰਾਇਣ ਸਿੰਘ ਦੀ ਪੁਸਤਕ 'ਲਲਕਾਰ' ਜੁਝਾਰੂ ਸੁਰ ਵਾਲੀ ਇਤਿਹਾਸਕ ਕਵਿਤਾ ਦਾ ਸੰਗ੍ਰਹਿ ਹੈ। ਇਸ ਸੰਗ੍ਰਹਿ ਦੀ ਹਰ ਇੱਕ ਕਵਿਤਾ ਵਿੱਚ ਇਕ ਅਜਿਹੀ ਲਲਕਾਰ ਗੂੰਜਦੀ ਹੈ, ਜੋ ਜ਼ੁਲਮ ਨੂੰ ਠੱਲ ਪਾਉਣ, ਭ੍ਰਿਸ਼ਟ ਨਜਾਮ ਨੂੰ ਬਦਲਣ, ਮਜ਼ਲੂਮ ਦੀ ਰਾਖੀ ਕਰਨ, ਕੌਮੀ ਸ਼ਾਨ ਨੂੰ ਕਾਇਮ ਰੱਖਣ, ਗ਼ੁਲਾਮੀ ਦੀਆਂ ਜ਼ੰਜੀਰਾਂ ਤੋੜਨ, ਲੁੱਟ ਖਸੁੱਟ, ਧੱਕੇਸ਼ਾਹੀ, ਬੇ-ਇਨਸਾਫੀ ਅਤੇ ਸਮਾਜਿਕ ਕੁਰੀਤੀਆਂ ਨੂੰ ਦੂਰ ਕਰਨ ਲਈ ਨਿੱਤਰਨ ਦਾ ਜੋਸ਼, ਹੁਲਾਸ ਅਤੇ ਪ੍ਰੇਰਨਾ ਦਿੰਦੀ ਹੈ। ਸੰਗ੍ਰਹਿ ਦੀਆਂ ਸਾਰੀਆਂ ਕਵਿਤਾਵਾਂ ਹੀ ਸੰਖੇਪ ਸ਼ਬਦਾਂ ਵਿੱਚ ਕੋਈ ਨਾ ਕੋਈ ਇਤਿਹਾਸਕ ਕਾਂਡ ਹੈ।

ਇਸ ਪੁਸਤਕ ਦੀ ਮੁੱਖ ਰਚਨਾ 'ਜੰਗਨਾਮਾ ਜੂਨ ਚੌਰਾਸੀ' ਜਿੱਥੇ ਇਸ ਯੁੱਧ ਦੇ ਨਾਇਕ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਅਤੇ ਉਸ ਦੀ ਅਗਵਾਹੀ ਹੇਠ ਜੂਝਣ ਵਾਲੇ ਯੋਧਿਆਂ ਦੇ ਜਜ਼ਬੇ, ਦ੍ਰਿੜ੍ਹਤਾ, ਬਹਾਦਰੀ, ਕਾਰਨਾਮਿਆਂ ਅਤੇ ਕੁਰਬਾਨੀ ਦਾ ਬੀਰ ਰਸ ਵਿੱਚ ਜੱਸ ਗਾਉਂਦੀ ਹੈ, ਉਥੇ ਖਲਨਾਇਕ ਇੰਦਰਾ ਗਾਂਧੀ ਅਤੇ ਉਸ ਦੇ ਫ਼ੌਜੀ ਜਰਨੈਲਾਂ ਵੱਲੋਂ ਸਿੱਖ ਕੌਮ ਅਤੇ ਮਨੁੱਖੀ ਹੱਕਾਂ ਨੂੰ ਕੁਚਲਣ ਲਈ ਕੀਤੀਆਂ ਘਨਾਉਣੀਆਂ ਕਾਰਵਾਈਆਂ ਦਾ ਪਰਦਾ ਵੀ ਫਾਸ਼ ਕਰਦੀ ਹੈ। ਇਸ ਕਾਵਿ ਸੰਗ੍ਰਹਿ ਦਾ ਨਾਂਅ ਬਣੀ ਕਵਿਤਾ 'ਲਲਕਾਰ' ਸਿੱਖ ਕੌਮ ਉੱਤੇ ਟੁੱਟੇ ਕਹਿਰ ਨੂੰ ਬਿਆਨ ਕਰਕੇ ਇਸ ਜੁਲਮੋਂ ਸਿਤਮ ਨੂੰ ਸਦਾ ਲਈ ਠੱਲ ਪਾਉਣ ਲਈ ਲਲਕਾਰਦੀ ਹੈ :

ਵੇ ਇਥੇ ਬੇੜੀ ਭਰ ਗਈ ਪਾਪ ਦੀ ਛਾਇਆ ਧੁੰਧੂਕਾਰ।
ਵੇ ਆ ਗਰਜ ਮੈਦਾਨੇ ਯੋਧਿਆ ਕੌਮ ਰਹੀ ਲਲਕਾਰ।

ਕਵਿਤਾ 'ਕੌਮੀ ਅਵਾਜ਼' ਸੱਚ ਮੁੱਚ ਹੀ ਕੌਮ ਦੇ ਦਰਦਾਂ ਦੀ ਅਵਾਜ਼ ਹੈ। ਪੁਸਤਕ ਵਿੱਚ ਥਾਂ-ਥਾਂ ਸਿੰਘਾਂ ਦੀ ਕੁਰਬਾਨੀ ਅਤੇ ਕਾਰਨਾਮੇਂ ਦਿਲਾਂ ਨੂੰ ਟੁੰਬਦੇ ਹਨ ਤੇ ਇਤਿਹਾਸ ਅੱਖਾਂ ਸਾਹਮਣੇ ਵਾਪਰ ਰਿਹਾ ਪ੍ਰਤੀਤ ਹੁੰਦਾ ਹੈ। ਪੁਸਤਕ ਵਿੱਚ ਕਈ ਥਾਂ ਰਵਾਇਤੀ ਅਕਾਲੀਆਂ ਦੀ ਭੂਮਿਕਾ ਤੇ ਤਿੱਖਾ ਵਿਅੰਗ ਵੀ ਕੀਤਾ ਗਿਆ ਹੈ। ਕਵੀ ਨੂੰ ਇਹ ਵੀ ਗਿਲਾ ਹੈ ਕਿ ਦੁਨੀਆਂ ਵਿੱਚ ਵੱਡੀ ਤਬਦੀਲੀ ਆਉਣ ਦੇ ਬਾਵਜੂਦ ਸਿੱਖ ਕੌਮ ਦੀ ਤਕਦੀਰ ਨਹੀਂ ਬਦਲੀ, ਪਰ ਨਾਲ ਹੀ ਉਸ ਨੂੰ ਇਹ ਉਮੀਦ ਵੀ ਹੈ ਕਿ ਉਸ ਦੀ ਕੌਮ ਦੀ ਤਕਦੀਰ ਵੀ ਅਵੱਸ਼ ਬਦਲੇਗੀ।

ਸਮੁੱਚੇ ਰੂਪ ਵਿੱਚ ਇਹ ਕਾਵਿ ਸੰਗ੍ਰਹਿ ਸਿੱਖਾਂ ਨੂੰ ਜਾਲਮਾਂ ਦਾ ਸਾਥ ਛੱਡ

ਕੇ, ਕੌਮ ਦੀ ਤਕਦੀਰ ਘੜਨ, ਹਲੀਮੀ ਰਾਜ ਨੂੰ ਕਾਇਮ ਕਰਨ ਅਤੇ ਸਦੀਵੀ ਅਮਨ, ਸੁੱਖ ਸ਼ਾਤੀ ਤੇ ਪਰਜਾ ਦੀ ਭਲਾਈ ਦਾ ਮਾਹੌਲ ਸਿਰਜਣ ਦਾ ਸੁਨੇਹਾ ਦਿੰਦਾ ਹੈ। ਸ. ਨਰਾਇਣ ਸਿੰਘ ਦਾ ਇਹ ਕਦਮ ਸਲਾਘਾਯੋਗ ਹੈ, ਜਿਸ ਤੋਂ ਜ਼ਰੂਰ ਨਰੋਈ ਸੇਧ ਮਿਲੇਗੀ।

15 ਫਰਵਰੀ 2002 **ਜਸਟਿਸ ਅਜੀਤ ਸਿੰਘ ਬੈਂਸ (ਰਿਟਾਇਰਡ)**

ਮਕਾਨ ਨੰ. 22, ਸੈਕਟਰ 2,

ਚੰਡੀਗੜ੍ਹ।

# 'ਲਲਕਾਰ' ਬਾਰੇ

'ਲਲਕਾਰ' ਪੁਸਤਕ ਆਜ਼ਾਦੀ ਲਈ ਮੈਦਾਨਿ-ਜੰਗ ਵਿੱਚ ਜੂਝਣ ਲਈ ਲਲਕਾਰ ਹੈ।

'ਲਹੂ ਡੋਲ ਕੇ ਆਪਣਾ, ਤੁਸੀਂ ਕੌਮ ਜਗਾਉਣੀ।
ਖ਼ਾਲਿਸਤਾਨ ਦੀਆਂ ਨੀਹਾਂ ਵਿੱਚ, ਹੈ ਚਰਬੀ ਪਾਉਣੀ।'

ਕਵੀ ਨੇ ਇੱਕ ਸੱਚੇ-ਸੁੱਚੇ ਸਿੰਘ ਨੂੰ ਨਾਮ ਸਿਮਰਨ, ਗੁਰੂਆਂ ਅਤੇ ਸਿੱਖ ਸ਼ਹੀਦਾਂ ਦੇ ਦਰਸਾਏ ਰਾਹ 'ਤੇ ਚੱਲਣ, ਸਿੱਖੀ ਮਾਰਗ ਪ੍ਰਾਪਤ ਕਰਨ, ਸੀਸ ਵਾਰ ਕੇ ਗੁਰੂ ਦਾ ਪਿਆਰਾ ਬਣਨ ਦਾ ਉਤਸ਼ਾਹ ਦੇਣ ਦੇ ਨਾਲ-ਨਾਲ 'ਸਾਕਾ ਨੀਲਾ ਤਾਰਾ' ਦਾ ਬਿਰਤਾਂਤ ਸਾਰੇ ਇਤਿਹਾਸਕ ਹਵਾਲੇ ਦੇ ਕੇ ਬਹੁਤ ਹੀ ਵਿਸਥਾਰ ਅਤੇ ਬਰੀਕੀ ਨਾਲ ਬਿਆਨ ਕੀਤਾ ਹੈ।

ਕਵੀ 'ਤੈਂ ਕੀ ਦਰਦ ਨ ਆਇਆ' ਦੇ ਅਧਾਰ ਤੇ 'ਸੱਚੇ ਪਾਤਿਸ਼ਾਹ' ਨੂੰ ਕਹਿੰਦਾ ਹੈ ਕਿ ਦਿੱਲੀਓ ਚੜ੍ਹੀਂ 'ਪਾਪ ਦੀ ਜੰਞ' ਨੇ ਹਰਿਮੰਦਰ ਸਾਹਿਬ, ਪਰਿਕਰਮਾਂ ਅਤੇ ਅਕਾਲ ਤਖ਼ਤ ਸਾਹਿਬ ਵਿਖੇ ਜੋ ਜ਼ੁਲਮ ਅਤੇ ਅਤਿਆਚਾਰ ਕੀਤਾ ਹੈ ਕਿਤੇ ਉਹ ਆਪ ਆ ਕੇ ਵੇਖੋ, ਤਾਂ ਫਿਰ ਵਰਤੇ ਇਸ ਕਹਿਰ ਦਾ ਪਤਾ ਲੱਗੇਗਾ।

1947 ਵਿੱਚ ਹੋਏ ਨਰ ਸੰਘਾਰ ਦੀ ਗਾਥਾ, 'ਅੱਜ ਬੇਲੇ ਲਾਸ਼ਾਂ ਵਿਛੀਆਂ ਤੇ ਲਹੂ ਦੀ ਭਰੀ ਝਨਾਬ' ਦੀ ਤਰਜ 'ਤੇ, 'ਵੇ ਇਥੇ ਰੋਲੀ ਪੱਤ ਪੰਜਾਬ ਦੀ, ਸਿਰ ਤੋਂ ਪੱਗ ਉਤਾਰ।' ਲਿਖ ਕੇ ਸਿੰਘਾਂ ਸੂਰਮਿਆਂ ਨੂੰ ਲਲਕਾਰਿਆ ਹੈ ਕਿ ਵੈਰੀਆਂ ਦਾ ਨਾਸ਼ ਕਰਨ ਵਾਸਤੇ ਮੈਦਾਨੇ ਜੰਗ ਵਿੱਚ ਆ ਜਾਉ।

ਜੇਕਰ ਕਿਸੇ ਵੱਡੇ ਤੇ ਸ਼ਕਤੀਸ਼ਾਲੀ ਦੁਸ਼ਮਣ ਨੂੰ ਵੰਗਾਰਨਾ ਹੋਵੇ ਤਾਂ ਇੱਕ ਜੁੱਟ ਹੋਏ ਬਿਨਾਂ ਮੁਕਾਬਲਾ ਨਹੀਂ ਕੀਤਾ ਜਾ ਸਕਦਾ। ਕਵੀ ਵੀ ਸਿੱਖਾਂ ਦੇ ਸਾਰੇ ਧੜਿਆਂ ਨੂੰ ਇੱਕ ਮੁੱਠ ਹੋਣ ਦੀ ਅਪੀਲ ਕਰਦਾ ਕਹਿੰਦਾ ਹੈ,

'ਰਾਜ ਖ਼ਾਲਸਾ ਵਰ ਗੁਰਾਂ ਦਾ, ਜੇ ਚਾਹੋ ਹਾਸਲ ਕਰਨਾ।
ਇਕੱਠੇ ਹੋ ਕੇ ਬੋਲੋ ਹੱਲਾ, ਜ਼ਾਲਮ ਤਾਂ ਹੀ ਝੜਨਾ।'

ਇਤਿਹਾਸ ਗਵਾਹ ਹੈ ਕਿ ਸਿੱਖ ਕੌਮ ਜ਼ਾਲਮਾਂ ਤੋਂ ਬਦਲਾ ਲੈ ਕੇ ਹੀ ਸਾਹ ਲੈਂਦੀ ਹੈ। ਪੁਸਤਕ 'ਲਲਕਾਰ' ਵਿੱਚ ਥਾਂ-ਥਾਂ ਇਸ ਗੱਲ ਦੀ ਗਵਾਹੀ ਮਿਲਦੀ ਹੈ। ਸ. ਸਤਵੰਤ ਸਿੰਘ, ਸ. ਬੇਅੰਤ ਸਿੰਘ, ਸ. ਸੁਖਦੇਵ ਸਿੰਘ ਅਤੇ ਸ. ਹਰਜਿੰਦਰ ਸਿੰਘ ਆਦਿ ਅਨੇਕਾਂ ਯੋਧਿਆਂ ਦੇ ਕਾਰਨਾਮੇਂ ਇਸ ਖ਼ਾਲਸਈ ਰਵਾਇਤ ਦੀ ਪੁਸ਼ਟੀ ਕਰਦੇ ਹਨ :

'ਪਰ ਸਿੰਘ ਕਦੇ ਵੀ ਮੁੱਕੇ ਨਹੀਂ,
ਲੈਣੋ ਬਦਲਾ ਕਦੇ ਵੀ ਰੁਕੇ ਨਹੀਂ।'

ਕਵੀ ਕਿਉਂਕਿ ਪੰਜਾਬੀ ਸਾਹਿੱਤ ਦਾ ਗਿਆਤਾ ਹੈ, ਇਸ ਲਈ ਉਸ ਦੀਆਂ ਕਵਿਤਾਵਾਂ ਵਿੱਚ 'ਜੰਗਨਾਮਾ' ਸ਼ਾਹ ਮੁਹੰਮਦ ਦਾ ਪ੍ਰਭਾਵ ਵੀ ਪ੍ਰਤੱਖ ਦਿਖਾਈ ਦਿੰਦਾ ਹੈ। ਇਸੇ ਤਰ੍ਹਾਂ ਉਸ ਨੇ ਕੁਝ ਰੁਬਾਈਆਂ ਦੀ ਵੀ ਰਚਨਾ ਕੀਤੀ ਹੈ। ਗੁਰੂ ਨਾਨਕ ਜੀ ਦੀ ਬਾਣੀ ਤੋਂ ਪ੍ਰਭਾਵ ਲੈਂਦਿਆਂ ਕੌਡਾ ਰਾਕਸ਼, ਸੱਜਣ ਠੱਗ ਅਤੇ ਮਲਕ ਭਾਗੋ ਦੇ ਹਵਾਲਿਆਂ ਤੋਂ ਇਲਾਵਾ ਚੰਦੂ, ਗੰਗੂ, ਜਸਪਤ, ਲਖਪਤ ਅਤੇ ਸੁੱਚਾ ਨੰਦ ਆਦਿ ਨੂੰ ਅਜੋਕੇ ਸਮੇਂ ਦੇ ਜਾਬਰ ਹਾਕਮਾਂ ਨਾਲ ਮਿਲਾਇਆ ਹੈ।

ਕਵੀ ਨੇ 'ਸਿੱਖ ਇੱਕ ਵੱਖਰੀ ਕੌਮ' ਦੇ ਸੰਕਲਪ ਨੂੰ ਸਪਸ਼ਟ ਕਰਦਿਆਂ ਦੱਸਿਆ ਹੈ ਕਿ ਸਿੱਖ ਅਤੇ ਹਿੰਦੂ, ਧਰਮ, ਕਰਮ ਅਤੇ ਰਹੁ ਰੀਤਾਂ ਆਦਿ ਹਰ ਗੱਲ ਵਿੱਚ ਵੱਖਰੇ-ਵੱਖਰੇ ਹਨ। ਉਹ ਕਹਿੰਦਾ ਹੈ :

'ਉਹ ਹਿੰਦੂ ਨੇ ਦੇਵੀ ਦੇ ਪੁਜਾਰੀ।
ਅਸੀਂ ਗੁਰੂ ਦੇ ਸਿੰਘ ਹਾਂ ਅੰਮ੍ਰਿਤਧਾਰੀ।'

ਇਸ ਤਰ੍ਹਾਂ ਕਵੀ ਨੇ ਸਿੱਧੇ ਤੌਰ 'ਤੇ ਪਿਛਲੇ ਦਸ ਸਾਲਾਂ ਵਿੱਚ ਸਿੱਖ ਕੌਮ 'ਤੇ ਹੋਏ ਅਤਿਆਚਾਰਾਂ ਦੀ ਦਾਸਤਾਨ ਬਿਆਨ ਕੀਤੀ ਹੈ ਅਤੇ ਹਿੰਦੂ ਹੁਕਮਰਾਨਾਂ ਨੂੰ ਜ਼ਾਲਮ ਕਰਾਰ ਦੇ ਕੇ ਸਿੰਘਾਂ ਨੂੰ ਬਹਾਦਰ ਅਤੇ ਸੂਰਬੀਰ ਦਰਸਾਇਆ ਹੈ। ਸਾਰੀਆਂ ਕਵਿਤਾਵਾਂ ਦਾ ਵਿਸ਼ਾ ਲਗਭਗ 'ਆਜ਼ਾਦੀ' ਦੀ ਪ੍ਰਾਪਤੀ ਹੀ ਹੈ। ਸ. ਨਰਾਇਣ ਸਿੰਘ ਦਾ ਇਹ ਉਪਰਾਲਾ ਸਲਾਹੁਣਯੋਗ ਹੈ। ਮੈਂ ਆਸ ਕਰਦਾ ਹਾਂ ਕਿ ਪਾਠਕ ਇਸ ਤੋਂ ਜ਼ਰੂਰ ਸੇਧ ਲੈਣਗੇ।

15 ਜਨਵਰੀ 2002

**ਪ੍ਰੋਫੈਸਰ ਰਾਮ ਸਿੰਘ ਪੱਡਾ**
ਪ੍ਰਿੰਸੀਪਲ ਗੁਰੂ ਨਾਨਕ ਕਾਲਜ, ਬਟਾਲਾ

# ਪੈਂਤੀ

ਊੜਾ ਉਮਰ ਨਾ ਐਵੇਂ ਗਵਾ ਆਪਣੀ,
ਕਰ ਕੌਮ ਲਈ ਕੋਈ ਉਪਕਾਰ ਸਿੰਘਾ।
ਐੜਾ ਅਣਖ਼ ਦੇ ਨਾਲ ਤੂੰ ਸਦਾ ਜੀਣਾਂ,
ਅਣਖ਼ੀ ਸੂਰਮਾਂ ਸਿੰਘ ਸਰਦਾਰ ਸਿੰਘਾ।
ਈੜੀ ਇਜ਼ਤ ਤੇ ਆਬਰੂ ਕਾਇਮ ਰੱਖਣੀ,
ਰਹਿਣਾ ਇਜ਼ਤ ਲਈ ਸਦਾ ਤਿਆਰ ਸਿੰਘਾ।
ਸੱਸਾ ਸੇਵਾ ਤੇ ਸਿਮਰਨ ਵਿੱਚ ਰਹੀਂ ਰੰਗਿਆ,
ਸੇਵਾ ਸਿਮਰਨ ਹੀ ਤੇਰਾ ਅਧਾਰ ਸਿੰਘਾ।
ਹਾਹਾ ਹੱਕ ਤੇ ਸੱਚ ਲਈ ਸਦਾ ਲੜਨਾ,
ਹੱਕ ਲਏ ਨਾ ਤੇਰਾ ਕੋਈ ਮਾਰ ਸਿੰਘਾ।
ਕੱਕਾ ਕ੍ਰਿਪਾਨ ਦੀ ਮੁੱਠ ਤੇ ਹੱਥ ਧਰਕੇ,
ਰਹਿਣਾ ਜੂਝਣ ਲਈ ਸਦਾ ਤਿਆਰ ਸਿੰਘਾ।
ਖੱਖਾ ਖ਼ਾਲਸਾ ਗੁਰੂ ਦਸਮੇਸ਼ ਜੀ ਦਾ,
ਖ਼ਾਲਸ ਖ਼ਾਲਸਾ ਰਹੀਂ ਸਰਦਾਰ ਸਿੰਘਾ।
ਗੱਗਾ ਗਲੋਂ ਗ਼ੁਲਾਮੀਂ ਦਾ ਲਾਹ ਜੂਲਾ,
ਪੈਰੀਂ ਪਈਆਂ ਜੰਜ਼ੀਰਾਂ ਉਤਾਰ ਸਿੰਘਾ।
ਘੱਘਾ ਘਰੋਂ ਬੇਘਰ ਨਾ ਰਹੀਂ ਫਿਰਦਾ,
ਦਿਸੇ ਤੇਰਾ ਨਾ ਕੋਈ ਘਰਬਾਰ ਸਿੰਘਾ।
ਙੰਙਾ ਙਿਆਨ ਗੁਰਬਾਣੀ ਦਾ ਬੰਨ ਪੱਲੇ,
ਹਿਰਦੇ ਵਿੱਚ ਙਿਆਨ ਨੂੰ ਧਾਰ ਸਿੰਘਾ।
ਚੱਚਾ ਚੋਰ ਵਿਕਾਰ ਨੇ ਪੰਜ ਡਾਢੇ,
ਖੰਡਾ ਨਾਮ ਦਾ ਪਕੜ ਕੇ ਮਾਰ ਸਿੰਘਾ।
ਛੱਛਾ ਛੱਕੇ ਛਡਾ ਸਭ ਜ਼ਾਲਮਾਂ ਦੇ,
ਜ਼ਾਲਮ ਰਹੇ ਨਾ ਕੋਈ ਸਰਕਾਰ ਸਿੰਘਾ।
ਜੱਜਾ ਜ਼ੁਲਮ ਦੇ ਬਦਲ ਨਾ ਰਹਿਣ ਦੇਣੇ,
ਕਰ ਸਕੇ ਨਾ ਜ਼ਾਲਮ ਕੋਈ ਵਾਰ ਸਿੰਘਾ।
ਝੱਝਾ ਝੁਰਮਟਾਂ ਵਿੱਚ ਨਾ ਕਦੇ ਫਸਣਾ,
ਝੁਰਮਟ ਸਦਾ ਹੀ ਕਰਨ ਖੁਆਰ ਸਿੰਘਾ।

ਞਿਞਾ ਜੰਞ ਨਾ ਪਾਪ ਦੀ ਚੜ੍ਹਨ ਦੇਣੀ,
ਪਾਪੀ ਰਹੇ ਨਾ ਵਿੱਚ ਸੰਸਾਰ ਸਿੰਘਾ।
ਟੈਂਕਾ ਟੁੱਟ ਪਉ ਵੈਰੀ ਦੇ ਦਲਾਂ ਉਤੇ,
ਟੱਕਰ ਲੈਣ ਲਈ ਰਹੋ ਤਿਆਰ ਸਿੰਘਾ।
ਠੱਠਾ ਠਿਲ ਪਉ ਮੰਜ਼ਲ ਦਾ ਬਣ ਪਾਂਧੀ,
ਪੰਧ ਲੰਬੜਾ ਛੇਤੀ ਤੂੰ ਮਾਰ ਸਿੰਘਾ।
ਡੱਡਾ ਡੋਲਣਾ ਕਦੇ ਨਾ ਦੇਖ ਬਿਪਤਾ,
ਕਰਨੀ ਹੱਸਦਿਆਂ ਸਦਾ ਹੀ ਪਾਰ ਸਿੰਘਾ।
ਢੱਢਾ ਢਿੱਲ ਨਾ ਕਦੇ ਵੀ ਆਉਣ ਦੇਣੀ,
ਰਹਿਤ ਬਹਿਤ 'ਚ ਰਹਿਣਾ ਤਿਆਰ ਸਿੰਘਾ।
ਣਾਣਾ ਅੰਞਾਣ ਨਾ ਕਦੇ ਵੀ ਰਹੀਂ ਬਣਿਆ,
ਡਿੱਗ ਪੈਂਦੇ ਅੰਞਾਣ ਸਵਾਰ ਸਿੰਘਾ।
ਤੱਤਾ ਤਖ਼ਤ ਲਈ ਤਖ਼ਤੇ ਤੇ ਖੜੇ ਹੋਣਾ,
ਤਖ਼ਤ ਹੁੰਦਾ ਹੀ ਤਖ਼ਤੇ ਤੋਂ ਪਾਰ ਸਿੰਘਾ।
ਥੱਥਾ ਥੱਕ ਜਾਏ ਜਿਹੜਾ ਉਹ ਰੁੜ ਜਾਂਦਾ,
ਥੱਕੇ ਜਿਹੜਾ ਨਾ ਲੱਗੇ ਉਹ ਪਾਰ ਸਿੰਘਾ।
ਦੱਦਾ ਦਰ ਤੋਂ ਮੁੜੇ ਨਾ ਕੋਈ ਖਾਲੀ,
ਸੁਆਲੀ ਕੋਈ ਆਏ ਦੁਨੀਆਂਦਾਰ ਸਿੰਘਾ।
ਧੱਧਾ ਧੱਕਾ ਨਾ ਕਿਸੇ ਨੂੰ ਆਪ ਦੇਣਾ,
ਧੱਕਾ ਜਰਨਾ ਵੀ ਹੋਣਾ ਖੁਆਰ ਸਿੰਘਾ।
ਨੱਨਾ ਨੇਕ ਕਮਾਈ ਤੂੰ ਸਦਾ ਕਰਨੀ,
ਨੇਕੀ ਸਦਾ ਹੀ ਰਹੇ ਬਰਕਰਾਰ ਸਿੰਘਾ।
ਪੱਪਾ ਪਰਾਇਆ ਨਾ ਕਿਸੇ ਨੂੰ ਕਦੇ ਸਮਝੀਂ,
ਸਮਝੀਂ ਆਪਣਾ ਕਰੀਂ ਉਪਕਾਰ ਸਿੰਘਾ।
ਫੱਫਾ ਫੁੱਲ ਗੁਲਜ਼ਾਰ ਦਾ ਰਹੀਂ ਬਣਿਆ,
ਖਿੜਿਆ ਰਹੀਂ ਤੂੰ ਸਦਾ ਬਹਾਰ ਸਿੰਘਾ।
ਬੱਬਾ ਬਖ਼ਸ਼ਣਾ ਪਵੇ ਤਾਂ ਬਖ਼ਸ਼ ਦੇਣਾ,
ਬਖ਼ਸ਼ੀਂ ਸਦਾ ਜੋ ਬਖ਼ਸ਼ਣਹਾਰ ਸਿੰਘਾ।
ਭੱਭਾ ਭੱਜਣਾ ਕਦੇ ਨਾ ਭਾਂਜ ਖਾ ਕੇ,
ਭੱਜੇ ਜਾਂਦੇ ਤੇ ਕਰੀਂ ਨਾ ਵਾਰ ਸਿੰਘਾ।
ਮੱਮਾ ਮੌਤ ਦਾ ਕਦੇ ਨਾ ਭੈ ਕਰਨਾ,
ਕਰਨਾ ਮੌਤ ਨੂੰ ਸਦਾ ਪਿਆਰ ਸਿੰਘਾ।

ਯੱਯਾ ਯਾਰੀ ਨਾ ਕੱਚਿਆਂ ਨਾਲ ਲਉਣੀ,
ਨਿਭਾਉਣੀ ਬਣ ਕੇ ਸੱਚਾ ਤੂੰ ਯਾਰ ਸਿੰਘਾ।
ਰਾਰਾ ਰਗਾਂ 'ਚ ਲਹੂ ਦਸਮੇਸ਼ ਜੀ ਦਾ,
ਲਾਜ਼ ਰੱਖਣੀ ਜਿੰਦੜੀ ਵਾਰ ਸਿੰਘਾ।
ਲੱਲਾ ਲਿਵ ਤੂੰ ਸਦਾ ਲਗਾਈ ਰੱਖਣੀ,
ਸੱਚੇ ਰੱਬ ਦਾ ਬਣ ਲਿਵਤਾਰ ਸਿੰਘਾ।
ੜਾੜਾ ੜਾੜ ਦੇ ਬਦੀ ਤੇ ਐਬ ਸਾਰੇ,
ਬਚੇ ਐਬ ਨਾ ਸਭੇ ਦੇ ਮਾਰ ਸਿੰਘਾ।



# ਗੁਰੂ ਨਾਨਕ

ਇਸ ਨੂਰ ਤੋਂ ਪਹਿਲਾਂ ਅੰਧਿਆਰ ਹੈ ਸੀ,
ਜੋਤਿ ਨਹੀਂ ਸੀ ਕੋਈ ਜਗਾਉਣ ਵਾਲਾ।
ਪਰਜਾ ਭਟਕਦੀ ਸੀ ਵਿੱਚ ਭੁਲੇਖਿਆਂ ਦੇ।
ਦੂਬਦਾ ਨਹੀਂ ਸੀ ਕੋਈ ਮਿਟਾਉਣ ਵਾਲਾ।
ਧੁੰਧ ਪਾਪਾਂ ਦੀ ਫੈਲੀ ਸੀ ਹਰ ਪਾਸੇ,
ਰਸਤਾ ਨਹੀਂ ਸੀ ਕੋਈ ਦਿਖਾਉਣ ਵਾਲਾ।
ਦੁਖੀ ਸਾਰਾ ਹੀ ਜੱਗ ਸੀ ਨਜ਼ਰ ਆਉਂਦਾ,
ਦਿਸਦਾ ਨਹੀਂ ਸੀ ਕੋਈ ਬਚਾਉਣ ਵਾਲਾ।

ਤਦੋਂ ਰੋ ਲੋਕਾਈ ਪੁਕਾਰ ਕੀਤੀ,
ਛੁਟਕਾਰਾ ਦੁੱਖਾਂ ਤੋਂ ਮੇਰਾ ਕਰਾ ਦਾਤਾ।
ਝੱਲਿਆ ਭਾਰ ਨਹੀਂ ਮੈਥੋਂ ਹੁਣ ਹੋਰ ਜਾਂਦਾ,
ਕਰ ਮਿਹਰ ਤੇ ਭਾਰ ਵੰਡਾ ਦਾਤਾ।
ਜ਼ਾਲਮ ਜ਼ੁਲਮ ਦੇ ਭੱਠ ਨੇ ਝੋਕੀ ਜਾਂਦੇ,
ਇਸ ਜ਼ੁਲਮ ਤੋਂ ਮੈਨੂੰ ਬਚਾ ਦਾਤਾ।
ਕਰ ਦੇਰੀ ਨਾ ਛੇਤੀ ਹੁਣ ਮਿਹਰ ਕਰਦੇ,
ਭੇਜ ਨੂਰ ਕੋਈ ਰਾਹ ਦਿਖਾ ਦਾਤਾ।

ਆਖ਼ਰ ਪ੍ਰਮਾਤਮਾਂ ਮਿਹਰ ਦੀ ਨਜ਼ਰ ਕੀਤੀ,
ਨਾਨਕ ਪਾਤਿਸ਼ਾਹ ਧਾਰ ਅਵਤਾਰ ਆਏ।
ਮਾਤਾ ਤ੍ਰਿਪਤਾ ਦੀ ਕੁੱਖੋਂ ਘਰ ਕਾਲੂ ਜੀ ਦੇ,
ਲੈ ਕੇ ਨੂਰ ਰੱਬੀ ਤੜਕਸਾਰ ਆਏ।
ਚਮਕੀ ਸੱਚ ਦੀ ਲੋਅ ਸੰਸਾਰ ਉੱਤੇ,
ਲੈ ਕੇ ਨਾਲ ਆਪਣੇ ਉਹ ੴ ਆਏ।
ਰਾਏ ਭੋਏ ਦੀ ਤਲਵੰਡੀ ਨੂੰ ਭਾਗ ਲੱਗੇ,
ਦੀਨ ਦੁਖੀਆਂ ਦਾ ਕਰਨ ਉਧਾਰ ਆਏ।

ਮਾਰੀ ਨਜ਼ਰ ਜਦ ਆਣ ਕੇ ਸਤਿਗੁਰਾਂ ਨੇ,
ਪ੍ਰਿਥਵੀ ਜਲਦੀ ਹੀ ਨਜ਼ਰ ਸਭ ਆਈ ਇਥੇ।
ਰਾਜੇ ਸ਼ੀਹ ਤੇ ਕੁੱਤੇ ਮੁਕੱਦਮ ਇਥੇ,
ਬਾਹਮਣ ਕਾਜ਼ੀ ਨੇ ਲੁੱਟ ਮਚਾਈ ਇਥੇ।
ਮਲਕ ਭਾਗੋ ਜਿਹੇ ਖ਼ੂੰਨ ਨੂੰ ਚੂਸ ਰਹੇ ਸੀ,
ਠੱਗੀ ਸੱਜਣ ਜਿਹੇ ਠੱਗਾਂ ਚਲਾਈ ਇਥੇ।
ਲਾਲੋ ਜਿਹੇ ਗਰੀਬਾਂ ਤੇ ਕਿਰਤੀਆਂ ਦੀ,
ਚੱਲਦੀ ਨਹੀਂ ਸੀ ਕੋਈ ਸੁਣਾਈ ਇਥੇ।

ਭੈੜਾ ਹਾਲ ਇਹ ਦੇਖ ਲੋਕਾਈ ਵਾਲਾ,
ਨਾਨਕ ਪਾਤਿਸ਼ਾਹ ਕਰਨ ਉਧਾਰ ਲੱਗੇ।
ਪੜ੍ਹਨ ਗਏ ਪਰ ਪਾਂਧਾ ਪੜ੍ਹਾ ਆਏ,
ਅਨੋਖੀ ਮੁੱਲਾਂ ਨਾਲ ਕਰਨ ਵਿਚਾਰ ਲੱਗੇ।
ਜੰਞੂ ਗਲੇ ਜਦ ਪੰਡਿਤ ਸੀ ਪਾਉਣ ਲੱਗਾ,
ਦੱਸਣ ਜੰਞੂ ਦੀ ਉਸ ਨੂੰ ਸਾਰ ਲੱਗੇ।
ਭੁੱਖੇ ਸਾਧੂਆਂ ਤਾਈਂ ਛਕਾ ਭੋਜਨ,
ਕਰਨ ਨਵਾਂ ਹੀ ਸ਼ੁਰੂ ਬਿਉਪਾਰ ਲੱਗੇ।

ਕਿਰਤ ਨਾਮ ਤੇ ਸੇਵਾ ਦੀ ਦੇ ਸਿੱਖਿਆ,
ਰਸਤਾ ਰੱਬ ਦਾ ਗੁਰਾਂ ਦਰਸਾ ਦਿੱਤਾ।
ਮੋਦੀ ਖਾਨੇ 'ਚ ਸੱਚ ਦੇ ਤੋਲ ਤੋਲੇ,
ਤੇਰਾ ਤੇਰਾ ਕਹਿ ਸੱਚ ਵਰਤਾ ਦਿੱਤਾ।
ਨਮਾਜ਼ ਪੜ੍ਹਨ ਦੀ ਮੁੱਲਾਂ ਨੂੰ ਜਾਚ ਦੱਸੀ,
ਪੰਜਾਂ ਵਕਤਾਂ ਦਾ ਗੁਰ ਸਮਝਾ ਦਿੱਤਾ।
ਮਰਦਾਨੇ ਰਬਾਬੀ ਨੂੰ ਸਾਥ ਲੈ ਪਾਏ ਚਾਲੇ,
ਚੱਕਰ ਉਦਾਸੀ ਦਾ ਗੁਰਾਂ ਚਲਾ ਦਿੱਤਾ।

ਕਿਹਾ ਸੱਜਣ ਨੂੰ ਸੱਜਣਾਂ ਬਣ ਸੱਜਣ,
ਸੱਜਣ ਹੋ ਕੇ ਪਿਆ ਤੂੰ ਲੁੱਟੀ ਜਾਨਾ।
ਧਰਮਸ਼ਾਲਾ ਤੇ ਵੇਖ ਮਸੀਤ ਤੇਰੀ,
ਆਏ ਰਾਹੀ ਜੋ ਮਾਰ ਕੇ ਸੁੱਟੀ ਜਾਨਾ।

ਭੂੰਮੀਏ ਚੋਰ ਨੂੰ ਕਿਹਾ ਨਾ ਝੂਠ ਬੋਲੀਂ,
ਕਰ ਚੋਰੀਆਂ ਜੀਵਨ ਕਿਉਂ ਪੁੱਟੀ ਜਾਨਾ।
ਲਹੂ ਕੱਢ ਕੇ ਮਲਕ ਦੇ ਪੂੜਿਆਂ ਚੋਂ,
ਕਿਹਾ ਗਰੀਬਾਂ ਦਾ ਲਹੂ ਕਿਉਂ ਚੱਟੀ ਜਾਨਾ।

ਕੁਰਕਸ਼ੇਤਰ ਦੇ ਵਿੱਚ ਸੀ ਜਦੋਂ ਪਹੁੰਚੇ,
ਕੌਤਕ ਨਵਾਂ ਹੀ ਜਾ ਰਚਾਇਆ ਬਾਬੇ।
ਵੇਖੇ ਪਾਂਡੇ ਜਦ ਸੂਰਜ ਨੂੰ ਦਿੰਦੇ ਪਾਣੀ,
ਭਰ ਭਰ ਬੁੱਕ ਸੀ ਲਹਿੰਦੇ ਵੱਲ ਪਾਇਆ ਬਾਬੇ।
ਦੁਆਲੇ ਬਾਬੇ ਦੇ ਇਕੱਠੇ ਜਦ ਹੋਏ ਪਾਂਡੇ,
ਪਹਿਲੇ ਨਾਲੋਂ ਵੀ ਜੋਰ ਸੀ ਲਾਇਆ ਬਾਬੇ।
ਕਾਰਨ ਪੁੱਛਿਆ ਪਾਂਡਿਆਂ ਜਦੋਂ ਇਸਦਾ,
ਨਾਲ ਵਿਅੰਗ ਦੇ ਜਾ ਸਮਝਾਇਆ ਬਾਬੇ।

ਹੰਕਾਰ ਤੋੜਿਆ ਵਲੀ ਕੰਧਾਰੀ ਵਾਲਾ,
ਪਾਣੀ ਖਿੱਚ ਕੇ ਹੇਠਾਂ ਵਗਾ ਦਿੱਤਾ।
ਗੁੱਸਾ ਖਾ ਜੋ ਵਲੀ ਨੇ ਸਿਲ ਰੇੜੀ,
ਕਰਕੇ ਮੋਮ ਸੀ ਪੰਜਾਂ ਲਗਾ ਦਿੱਤਾ।
ਮੱਕਾ ਫੇਰਿਆ ਰੱਬ ਦੀ ਹੋਂਦ ਦੱਸੀ,
ਚਾਨਣ ਕਾਜ਼ੀ ਦੇ ਤਾਈਂ ਕਰਾ ਦਿੱਤਾ।
ਲਾਲਚੀ ਕਾਰੂ ਦਾ ਲਾਲਚ ਵੀ ਦੂਰ ਕੀਤਾ,
ਸੇਵਾ ਸਿਮਰਨ ਦੇ ਵਿੱਚ ਲਗਾ ਦਿੱਤਾ।

ਹੱਕ ਸੱਚ ਇਨਸਾਫ਼ ਦਾ ਦੇ ਹੋਕਾ,
ਕੁਰਾਹੇ ਪਿਆਂ ਨੂੰ ਗੁਰਾਂ ਨੇ ਰਾਹੇ ਪਾਇਆ।
ਕੌਡੇ ਰਾਖਸ਼ ਦਾ ਗੁਰਾਂ ਸੁਧਾਰ ਕੀਤਾ,
ਡਿੱਗਾ ਪੈਰੀਂ ਜਦ ਘੁੱਟ ਕੇ ਗਲੇ ਲਾਇਆ।
ਪੜਦਾ ਬਾਬਰ ਦੇ ਜ਼ੁਲਮ ਤੋਂ ਲਾਹ ਦਿੱਤਾ,
ਐਮਨਾਬਾਦ ਜਿਸ ਕਹਿਰ ਸੀ ਆਣ ਢਾਹਿਆ।
ਰੋਸ ਕਰਦਿਆਂ ਕਿਹਾ ਪ੍ਰਮਾਤਮਾਂ ਨੂੰ,
ਇਨੇ ਜ਼ੁਲਮ ਤੇ ਤੈਨੂੰ ਨਾ ਤਰਸ ਆਇਆ।

ਬਸਰਾ ਬਗ਼ਦਾਦ ਤੇ ਮੱਕੇ ਮਦੀਨੇ ਪਹੁੰਚੇ,
ਪਹੁੰਚੇ ਪਰਬਤ ਸ਼ੁਮੇਰ ਵੀ ਜਾ ਬਾਬੇ।
ਜੰਗਲਾਂ ਪਹਾੜਾਂ ਉਜਾੜਾਂ ਨੂੰ ਪਾਰ ਕੀਤਾ,
ਆਏ ਫੇਰਾ ਬੰਗਾਲ ਵੀ ਪਾ ਬਾਬੇ।
ਸਿੱਧਾਂ ਜੋਗੀਆਂ ਪੰਡਿਤਾਂ ਮੁਲਾਣਿਆਂ ਨੂੰ,
ਯਾਦੂਗਰਾਂ ਨੂੰ ਆਏ ਰਾਹ ਪਾ ਬਾਬੇ।
ਕੋਹੜੀ ਫਕੀਰ ਦੇ ਕੋਹੜ ਨੂੰ ਦੂਰ ਕੀਤਾ,
ਦਰਦ ਦੁਖੀਆਂ ਦਾ ਆਏ ਵੰਡਾ ਬਾਬੇ।

ਵਹਿਮਾਂ ਭਰਮਾਂ ਨੂੰ ਸਤਿਗੁਰਾਂ ਦੂਰ ਕਰਕੇ,
ਥਿੱਤਾਂ ਵਾਰਾਂ ਦਾ ਭੇਦ ਮਿਟਾ ਦਿੱਤਾ।
ਚੰਗਾ ਦਿਨ ਜੋ ਜਪਦਿਆਂ ਨਾਮ ਲੰਘੇ,
ਜਪਣਾ ਰੱਬ ਦਾ ਨਾਮ ਸਿਖਾ ਦਿੱਤਾ।
ਛੂਤ ਛਾਤ ਦੀ ਜੜ੍ਹ ਨੂੰ ਖਤਮ ਕਰਕੇ,
ਊਚ ਨੀਚ ਦਾ ਭੇਦ ਮਿਟਾ ਦਿੱਤਾ।
ਨਾਰੀ ਜਾਤ ਦਾ ਗੁਰਾਂ ਸਤਿਕਾਰ ਕੀਤਾ,
ਅਸਲੀ ਮਨੁੱਖਤਾ ਦਾ ਅੰਗ ਬਣਾ ਦਿੱਤਾ।

ਕਿਹਾ ਲਲਕਾਰ ਜੋ ਚਾਹੁੰਦਾ ਹੈ ਸਿੱਖ ਹੋਣਾ,
ਟਿਕਾ ਕੇ ਸੀਸ ਉਹ ਤਲੀ ਤੇ ਆ ਸਕਦਾ।
ਅਣਖ਼ ਇੱਜ਼ਤ ਤੇ ਸੱਚ ਦੀ ਰੱਖਿਆ ਲਈ,
ਨਾਲ ਜ਼ਾਬਰਾ ਜੋ ਟਕਰਾ ਸਕਦਾ।
ਗਲੀ ਪ੍ਰੇਮ ਦੀ ਔਖਾ ਹੈ ਬੜਾ ਰਸਤਾ,
ਕਹਿਣੀ ਕਰਨੀ ਜੋ ਫਰਕ ਮਿਟਾ ਸਕਦਾ।
ਆਏ ਜਿਹਨੂੰ ਮਨਜ਼ੂਰ ਨਾ ਆਏ ਦੂਜਾ,
ਆਏ ਉਹ ਜੋ ਧਰਮ ਨਿਭਾ ਸਕਦਾ।

ਇਸ ਜੋਤਿ ਨੂੰ ਸਦਾ ਜਗਾਉਣ ਦੇ ਲਈ,
ਭਾਈ ਲਹਿਣੇ ਨੂੰ ਅੰਗਦ ਬਣਾ ਦਿੱਤਾ।
ਚੱਲੀ ਪੀੜੀ ਇਹ ਪਿਤਾ ਦਸਮੇਸ਼ ਤੀਕਰ,
ਰਹਿੰਦੇ ਕਾਜ ਨੂੰ ਸਿਰੇ ਚੜ੍ਹਾ ਦਿੱਤਾ।

ਜੰਗ ਲੜੀ ਤੇ ਲੜਨ ਦੀ ਜਾਚ ਦੱਸੀ,
ਲੋਹਾ ਜ਼ੁਲਮ ਨਾਲ ਲੈਣਾ ਸਿਖਾ ਦਿੱਤਾ।
ਗੁਰੂ ਗਰੰਥ ਹਰਿਮੰਦਰ ਤੇ ਤਖ਼ਤ ਬਖ਼ਸ਼ੇ,
ਅੰਮ੍ਰਿਤ ਬਖ਼ਸ਼ ਕੇ ਸਿੰਘ ਸਜਾ ਦਿੱਤਾ।

ਹੁਕਮ ਮੰਨ ਫਿਰ ਸਿੱਖਾਂ ਨੇ ਗੁਰਾਂ ਵਾਲੇ,
ਚਾਰ ਚੰਨ ਸੀ ਸਿੱਖੀ ਨੂੰ ਲਾ ਦਿੱਤੇ।
ਜ਼ਾਲਮ ਜਿਸ ਵੀ ਚੁੱਕਿਆ ਸਿਰ ਇਥੇ,
ਕਈ ਮਾਰੇ ਤੇ ਕਈ ਭਜਾ ਦਿੱਤੇ।
ਜਾਰੀ ਜੰਗ ਬੁਰਾਈ ਦੇ ਨਾਲ ਰੱਖੀ,
ਸੈਂਕੜੇ ਸਾਲ ਹੀ ਇੰਝ ਲੰਘਾ ਦਿੱਤੇ।
ਹਲੀਮੀ ਰਾਜ ਕੁਰਬਾਨੀ ਦੇ ਕਾਇਮ ਕੀਤਾ,
ਬਖ਼ਸ਼ੇ ਫਰਜ਼ ਜੋ ਗੁਰਾਂ ਨਿਭਾ ਦਿੱਤੇ।

ਐਪਰ ਮੁੜ ਬੁਰਾਈ ਨੇ ਸਿਰ ਚੁੱਕਿਆ,
ਆਉ ਅਸੀਂ ਵੀ ਫਰਜ਼ ਨਿਭਾ ਦਈਏ।
ਰਸਤੇ ਜਿਸ ਸੀ ਗੁਰਾਂ ਨੇ ਕਿਹਾ ਆਉ,
ਚੱਲੀਏ ਤਲੀ ਤੇ ਸੀਸ ਟਿਕਾ ਲਈਏ।
ਕਾਮ ਕਰੋਧ ਲੋਭ ਮੋਹ ਹੰਕਾਰ ਪਾਸੋਂ,
ਬਚੀਏ ਆਪ ਤੇ ਕੌਮ ਬਚਾ ਲਈਏ।
ਕੁਫ਼ਰ ਕੂੜ ਤੇ ਜ਼ੁਲਮ ਦਾ ਨਾਸ ਕਰੀਏ,
ਰੱਬੀ ਨਾਮ ਦੀ ਧੁਨ ਵਜਾ ਦਈਏ।



# ਸਿੱਖੀ ਮਾਰਗ

ੴ ਦੀ ਜੋਤਿ ਜਗਾ ਕੇ।
ਸਤਿਨਾਮ ਦੀ ਚੋਟ ਲਗਾ ਕੇ।
ਗੁਰੂ ਨਾਨਕ ਨੇ ਰਾਹੇ ਪਾਇਆ।
ਸਿੱਖ ਕੌਮ ਨੂੰ ਹੁਕਮ ਸੁਣਾਇਆ।
'ਜਉ ਤਉ ਪਰੇਮ ਖੇਲਣ ਕਾ ਚਾਉ।
ਸਿਰੁ ਧਰਿ ਤਲੀ ਗਲੀ ਮੇਰੀ ਆਉ।
ਇਤੁ ਮਾਰਗਿ ਪੈਰ ਧਰੀਜੈ।
ਸਿਰੁ ਦੀਜੈ ਕਾਣਿ ਨਾ ਕੀਜੈ।
ਫਿਰ ਚੱਲਣਾ ਇਸ ਤੇ ਦੱਸਿਆ ਆ ਕੇ।
ਗੁਰੂ ਅਰਜਨ ਸਾਹਿਬ ਸ਼ਹੀਦੀ ਪਾ ਕੇ।
ਬਲਦੀ ਤਵੀ ਤੇ ਚੌਂਕੜੀ ਲਾ ਕੇ।
ਸੀਸ 'ਚ ਰੇਤਾ ਗਰਮ ਪਵਾ ਕੇ।
ਉਬਲਦੀ ਦੇਗ਼ 'ਚ ਤਾਰੀ ਲਾ ਕੇ।
ਲਹੂ ਦੀ ਮਹਿਕ ਤੇ ਚਰਬੀ ਪਾ ਕੇ।
ਮੁੱਖ ਤੋਂ ਮਿੱਠੀ ਬਾਣੀ ਗਾ ਕੇ।
ਧਰਮ ਦੀ ਖਾਤਰ ਸੀਸ ਲਗਾ ਕੇ।
ਇਸ ਰਾਹੇ ਮਤੀ ਦਾਸ ਸੀ ਆਇਆ।
ਆਰੇ ਨਾਲ ਆ ਸੀਸ਼ ਚਿਰਾਇਆ।
ਭਾਈ ਦਿਆਲਾ ਜੀ ਦੀ ਵਾਰੀ ਆਈ।
ਉਬਲਦੀ ਦੇਗ਼ 'ਚ ਤਾਰੀ ਲਾਈ।
ਨੌਵੇਂ ਪਾਤਿਸ਼ਾਹ ਨੇ ਫਿਰ ਆ ਕੇ।
ਪਰਖਿਆ ਸੀਸ ਦੀ ਬਾਜੀ ਲਾ ਕੇ।
ਦਸਵੇਂ ਪਾਤਿਸ਼ਾਹ ਸਿੰਘ ਸਜਾ ਕੇ।
ਤੇਗ਼ ਚਲਾਉਣ ਦਾ ਵਲ ਸਿਖਾ ਕੇ।
ਸਾਹਿਬਜ਼ਾਦੇ ਇਸ ਰਾਹੇ ਪਾ ਕੇ।
ਅੱਖਾਂ ਸਾਹਮਣੇ ਸ਼ਹੀਦ ਕਰਾ ਕੇ।
ਦੋ ਚਿਣਵਾ ਕੇ ਵਿੱਚ ਦੀਵਾਰ।
ਵਾਰ ਦਿੱਤਾ ਸਾਰਾ ਪਰਿਵਾਰ।

ਬੰਦਾ ਸਿੰਘ ਫਿਰ ਲਿਆ ਸੰਭਾਲ।
ਇਸ ਰਸਤੇ ਦਾ ਅਖ਼ਤਿਆਰ।
ਚੱਲਣਾ ਇਸ ਤੇ ਰੱਖਿਆ ਜਾਰੀ।
ਸ਼ਹੀਦਾਂ ਨੇ ਫਿਰ ਵਾਰੋ ਵਾਰੀ।
ਅੰਗਰੇਜ਼ਾਂ ਨੇ ਜਦ ਕਹਿਰ ਕਮਾਇਆ।
ਫੇਰਾ ਬੱਬਰ ਅਕਾਲੀਆਂ ਪਾਇਆ।
ਝੋਲੀ ਚੁੱਕ ਸਭ ਚੁਣ ਚੁਣ ਮਾਰੇ।
ਕਈ ਟੋਡੀ ਕਈ ਪਿੱਠੂ ਗਾੜੇ।
ਅਠੱਤਰ ਦੀ ਜਦ ਵਿਸਾਖੀ ਆਈ।
ਤੇਰਾਂ ਸਿੰਘਾਂ ਅਣਖ਼ ਜਗਾਈ।
ਇਸ ਤੇ ਉਹਨਾ ਮਾਰੀ ਝਾਤੀ।
ਗੋਲੀਆਂ ਅੱਗੇ ਤਾਣ ਕੇ ਛਾਤੀ।
ਸੰਤ ਜਰਨੈਲ ਸਿੰਘ ਭਿੰਡਰਾਂਵਾਲੇ।
ਇਸ ਦੇ ਸਭ ਫਿਰ ਕਾਜ ਸੰਭਾਲੇ।
ਤੋਰ ਦਿੱਤੇ ਕੌਮੀਂ ਪਰਵਾਨੇ।
ਹੱਥੀਂ ਬੰਨ ਕੇ ਮੌਤ ਦੇ ਗਾਨੇ।
ਫਿਰ ਸ਼ੇਰਾਂ ਨੇ ਪਾਏ ਚਾਲੇ।
ਇਸ ਰਸਤੇ ਦੇ ਬਣ ਰਖਵਾਲੇ।
ਮੋਟਰ ਸਾਈਕਲ ਵਾਲੇ ਵੀਰਾਂ।
ਇਸ ਮਾਰਗ ਤੇ ਘੱਤ ਵਹੀਰਾਂ।
ਜੁਝਾਰੂ ਸਿੰਘਾਂ ਜੌਹਰ ਦਿਖਾ ਕੇ।
ਇਸ ਮਾਰਗ ਤੇ ਸੀਸ ਲਗਾ ਕੇ।
ਸਿੰਘੋਂ ਅੱਜ ਇਹ ਮੁੜ ਲਲਕਾਰੇ।
ਉੱਠੋ ਪਾਈਏ ਆ ਚਾਲੇ ਸਾਰੇ।
ਕਰੀਏ ਇਸ ਦਾ ਮੁੜ ਸਤਿਕਾਰ।
ਕੌਮ ਦੇ ਬਣਕੇ ਪਹਿਰੇਦਾਰ।



# ਵਿਸਾਖੀ

ਸੰਨ ਨੜਿਨਵੇਂ ਸੋਲਾਂ ਸੌ, ਚੜ੍ਹੀ ਵਿਸਾਖੀ ਆਣ।
ਅਨੰਦਪੁਰ ਖੇੜੀ ਗੁਰਾਂ ਨੇ, ਕੀਤਾ ਚੋਜ ਮਹਾਨ।
ਧੂਹ ਮਿਆਨੋਂ ਖਿੱਚ ਲਈ, ਕਲਗੀਧਰ ਕ੍ਰਿਪਾਨ।
ਉਹ ਚਮਕੀ ਲਿਸ਼ਕਾਂ ਮਾਰ ਕੇ, ਬਿਜਲੀ ਜਿਉਂ ਅਸਮਾਨ।
ਗਰਜੇ ਪਿਤਾ ਦਸਮੇਸ਼ ਜੀ, ਭੇਟਾ ਕਰੇ ਕੋਈ ਆਣ।
ਇਹ ਤੇਗ਼ ਪਿਆਸੀ ਸੀਸ ਦੀ, ਵਾਰੇ ਕੋਈ ਬਲਵਾਨ।
ਉਥੇ ਝੱਟ ਸਨਾਟਾ ਛਾ ਗਿਆ, ਸਾਰੇ ਵਿੱਚ ਦੀਵਾਨ।
ਆਖਣ ਹੋਇਆ ਕੀ ਅੱਜ ਗੁਰਾਂ ਨੂੰ, ਲੱਗੇ ਕਈ ਘਬਰਾਣ।
ਐਪਰ ਪਿਤਾ ਦਸਮੇਸ਼ ਜੀ, ਲੱਗੇ ਤੇਗ਼ ਘੁਮਾਣ।
ਕਿਹਾ ਦੇਰੀ ਕਾਹਦੀ ਨਿੱਤਰੋ, ਕੀਤੇ ਤਿੰਨ ਫ਼ੁਰਮਾਣ।
ਸੁਣ ਦਇਆ ਰਾਮ ਹੱਥ ਜੋੜ ਕੇ, ਨਿੱਤਰਿਆ ਵਿੱਚ ਮੈਦਾਨ।
ਆਖੇ ਹਾਜਰ ਸੀਸ ਹੈ ਗੁਰੂ ਜੀ, ਲਾਹੋ ਸੰਗ ਕ੍ਰਿਪਾਨ।
ਇੱਕ ਦੇਰੀ ਦੀ ਖ਼ਿਮਾਂ ਬਖ਼ਸ਼ਿਓ, ਮੈਂ ਭੁੱਲਿਆ ਸਾਂ ਅਨਜਾਣ।
ਮੈਂ ਸਿੱਖ ਨਿਮਾਣਾ ਗੁਰੂ ਜੀ, ਤੁਸੀਂ ਆਪੇ ਜਾਣੀ ਜਾਣ।
ਉਹਨੂੰ ਬਾਹੋਂ ਪਕੜ ਦਸਮੇਸ਼ ਜੀ, ਲੈ ਗਏ ਵਿੱਚ ਸ਼ਮਿਆਨ।
ਉਥੇ ਤੇਗ਼ ਚੱਲੀ ਧੜ ਡਿਗਿਆ, ਭੌਂ ਹੋਈ ਲਹੂ ਲੁਹਾਨ।
ਫਿਰ ਲਹੂ ਰੰਗੀ ਹੱਥ ਤੇਗ਼ ਲੈ, ਗੁਰੂ ਪਹੁੰਚੇ ਮੁੜ ਦੀਵਾਨ।
ਕਿਹਾ ਆਉ ਸਿਰ ਹੋਰ ਚਾਹੀਦਾ, ਕੋਈ ਆਣ ਕਰੇ ਕੁਰਬਾਨ।
ਹੁਣ ਧਰਮ ਚੰਦ ਝੱਟ ਪਹੁੰਚਿਆ, ਕੋਲ ਗੁਰਾਂ ਦੇ ਆਣ।
ਕਿਹਾ ਭੁੱਲਾ ਪਿੱਛੇ ਰਹਿ ਗਿਆ, ਕਰੋ ਜਲਦੀ ਹੁਣ ਪਰਵਾਨ।
ਮੈਂ ਭੁੱਲਣਹਾਰਾ ਬਖ਼ਸ਼ਿਓ, ਸਿੱਖ ਨਿਮਾਣਾ ਜਾਣ।
ਉਹ ਹੱਥ ਬੰਨ ਅਰਜ਼ ਗੁਜ਼ਾਰਦਾ, ਗੁਰ ਚਰਨਾ ਵਿੱਚ ਆਣ।
ਉਹਨੂੰ ਲੈ ਗਏ ਪਿਤਾ ਦਸਮੇਸ਼ ਜੀ, ਧਰਮ ਦਾ ਭਰਮ ਮਿਟਾਣ।
ਉਥੇ ਤੇਗ਼ ਚੱਲੀ ਮੁੜ ਜੋਰ ਦੀ, ਤੰਬੂ ਦੇ ਵਿੱਚ ਆਣ।
ਮੁੜ ਫੁਰਤੀ ਨਾਲ ਗੁਰੂ ਪਿਤਾ ਜੀ, ਸੰਗਤ 'ਚ ਪਹੁੰਚੇ ਆਣ।
ਫਿਰ ਮੰਗਿਆ ਸੀਸ ਝੱਟ ਵਾਰਿਆ, ਹਿੰਮਤ ਰਾਏ ਨੇ ਆਣ।
ਆ ਮੋਹਕਮ ਚੰਦ ਫਿਰ ਨਿੱਤਰਿਆ, ਸਾਹਿਬ ਹੋਇਆ ਕੁਰਬਾਨ।
ਪੰਜ ਮੰਗੇ ਗੁਰਾਂ ਪੰਜ ਨਿੱਤਰੇ, ਪੰਜ ਯੋਧੇ ਬਲਵਾਨ।

ਪਿਲਾ ਅੰਮ੍ਰਿਤ ਖੰਡੇ ਬਾਟੇ ਦਾ, ਚਾੜ੍ਹੀ ਗੁਰਾਂ ਨੇ ਪਾਨ।
ਜਪੁਜੀ ਤੋਂ ਭਗਤੀ ਬਖ਼ਸ਼ਤੀ, ਜਾਪੁ ਤੋਂ ਸ਼ਕਤੀ ਜਾਨ।
ਸਵੈਯੇ ਪੜ੍ਹ ਕੇ ਵੈਰਾਗ ਦੀ, ਜਗਾਈ ਜੋਤਿ ਮਹਾਨ।
ਤਿਆਗ ਚੌਪਈ ਤੋਂ ਬਖ਼ਸ਼ਿਆ, ਅਨੰਦ ਤੋਂ ਅਨਹਦ ਸ਼ਾਨ।
ਦਇਆ ਧਰਮ ਤੇ ਹਿਮਤ ਦਾ, ਮੇਲ ਹੋਇਆ ਇਨਸਾਨ।
ਮੋਹਕਮ ਸਾਹਿਬ ਖ਼ਾਲਸਾ, ਸਾਜਿਆ ਪੰਥ ਮਹਾਨ।
ਕੰਘਾ ਕੜਾ ਕ੍ਰਿਪਾਨ ਤੇ, ਕਛਾਹਿਰਾ ਜਤ ਨਿਸ਼ਾਨ।
ਕੇਸ ਇਲਾਹੀ ਰਹਿਤ ਦੇ, ਕੱਕੇ ਪੰਜ ਮਹਾਨ।
ਗੁਰੂ ਚੇਲਾ ਚੇਲਾ ਗੁਰੂ, ਕੌਮ ਇਲਾਹੀ ਜਾਨ।
ਸਿਰ ਲੈ ਸਿਰਦਾਰੀ ਬਖ਼ਸ਼ਤੀ, ਬਖ਼ਸ਼ੀ ਜੱਗ ਦੀ ਸ਼ਾਨ।
ਅੰਮ੍ਰਿਤ ਚੋ ਕੇ ਮੁੱਖੜੀਂ, ਸਾਜਿਆ ਪੰਥ ਮਹਾਨ।
ਸਾਜਿਆ ਗੁਰਾਂ ਨੇ ਖ਼ਾਲਸਾ, ਜਾਣੇ ਕੁਲ ਜਹਾਨ।



# ਅੰਮ੍ਰਿਤਸਰ ਦੀ ਜੰਗ

ਕੀਤਾ ਫੈਸਲਾ ਦਿੱਲੀ ਸਰਕਾਰ ਨੇ
ਪੰਜਾਬ ਵਿੱਚ ਲਾਇਆ ਕਰਫ਼ਿਉ
ਘੇਰਾ ਪਾ ਲਿਆ ਅੰਮ੍ਰਿਤਸਰ ਆ ਕੇ
ਹਿੰਦ ਫੌਜ ਹੱਲਾ ਬੋਲਿਆ ਸਿੱਖ ਕੌਮ ਤੇ
ਡਟੇ ਅੱਗੇ ਸੂਰਮੇਂ ਸੰਤ ਜਰਨੈਲ ਸਿੰਘ ਜੀ
ਸ਼ੁਬੇਗ ਸਿੰਘ ਨੇ ਕਮਾਂਡ ਆ ਸੰਭਾਲੀ
ਇੱਕ ਲੱਖ ਫੌਜ ਸਾਹਮਣੇ ਤਾਣ ਛਾਤੀਆਂ
ਸ਼ੇਰ ਜਦ ਗੱਜ ਪਏ ਫੌਜ ਵਾਲੇ ਤੌਰ ਹਿੱਲ ਗਏ
ਭੱਜੀ ਜਾਂਦੀ ਨੂੰ ਬਰਾੜ ਜਦ ਦੇਖਿਆ
ਗੁੱਸੇ ਨਾਲ ਹੁਕਮ ਚਾੜ੍ਹਿਆ ਗੋਲੇ ਤੋਪਾਂ ਦੇ
ਸ਼ੁਰੂ ਫਿਰ ਹੋ ਗਏ ਸ੍ਰੀ ਹਰਿਮੰਦਰ ਸਾਹਿਬ ਤੇ
ਅੱਗੋਂ ਸਿੰਘਾਂ ਨੇ ਜੈਕਾਰੇ ਫਿਰ ਛੱਡ ਕੇ
ਵੈਰੀਆਂ ਦਾ ਵਾਰ ਰੋਕਿਆ ਪੈ ਗਏ ਭੜਥੂ
ਫੌਜ ਦੇ ਤਾਈਂ ਲਾਸ਼ਾਂ ਦੇ ਵੀ ਢੇਰ ਲੱਗ ਗਏ
ਸਿੰਘਾਂ ਬੋਲਿਆ ਵੈਰੀ ਤੇ ਹੱਲਾ ਭਾਰੀ
ਵੈਰੀਆਂ ਦੇ ਦਮ ਟੁੱਟ ਗਏ ਕਰੇ ਮੂੰਹ ਨਾ
ਸਿਪਾਹੀ ਹਿੰਦ ਫੌਜ ਦਾ ਭੱਜੇ ਜਾਣ ਚੀਕਾਂ ਮਾਰ ਦੇ
ਆਖਰ ਦੇਖ ਕੇ ਹਾਲ ਹਿੰਦ ਫੌਜ ਦਾ
ਇੰਦਰਾ ਨੇ ਕੀਤਾ ਫੈਸਲਾ ਫਿਰ ਟੈਂਕ ਸੀ
ਜ਼ਾਲਮਾਂ ਚਾੜ੍ਹੇ ਵਿੱਚ ਪਰਿਕਰਮਾਂ ਦੇ
ਅੱਗੋਂ ਸੰਤਾਂ ਨੇ ਗਰਜ ਕੇ ਆਖਿਆ
ਡਟ ਜਾਉ ਮੁਕਾਬਲੇ ਲਈ ਜ਼ਿੰਦ ਵਾਰ ਲਉ
ਕੌਮ ਤੋਂ ਸ਼ੇਰੋ ਯਾਦ ਕਰੇ ਪੂਰੀ ਦੁਨੀਆਂ
ਹੁਕਮ ਮੰਨ ਕੇ ਸੰਤਾਂ ਦਾ ਸਿੰਘ ਟੁੱਟ ਪਏ
ਟੈਂਕਾਂ ਦੇ ਵੀ ਬੰਬ ਬੋਲ ਗਏ ਸ਼ੁਬੇਗ ਸਿੰਘ ਨੇ
ਸੀ ਲਾਂਚਰ ਸੰਭਾਲਿਆ ਤੋੜ ਦਿੱਤੇ ਟੈਂਕ ਹਿੰਦ ਦੇ
ਬਹੱਤਰ ਘੰਟੇ ਸੀ ਲੜੀ ਜੰਗ ਕੌਮ ਨੇ
ਹਿੰਦ ਦੀ ਤਬਾਹੀ ਮੱਚ ਗਈ ਜਦ ਮੁੱਕਿਆ

ਗੋਲੀ ਸਿੱਕਾ ਸਿੰਘਾਂ ਦਾ ਸੰਤਾਂ ਨੇ ਜੈਕਾਰਾ ਛੱਡਿਆ
ਨਿਕਲ ਬਾਹਰ ਸੀ ਸੂਰੇ ਸਭ ਆ ਗਏ
ਹਰਿਮੰਦਰ ਵੱਲ ਮੱਥਾ ਟੇਕ ਕੇ ਨਿਸ਼ਾਨ ਸਾਹਿਬ ਦੇ
ਹੇਠਾਂ ਆ ਡਟ ਗਏ ਸਿੰਘ ਦਸਮੇਸ਼ ਜੀ ਦੇ
ਜੰਗ ਆਖਰੀ ਪਲਾਂ ਦੇ ਵਿੱਚ ਪਹੁੰਚ ਗਈ
ਸਨਮੁਖ ਜਾਨਾ ਵਾਰ ਗਏ ਸਿੰਘ ਸੂਰੇ
ਕਹਿਣੀ ਕਰਨੀ ਦੇ ਉਹ ਸੀ ਸਭੇ ਪੂਰੇ।



# ਬਦਲਾ

ਜਦੋਂ ਦੇਖਿਆ ਅੰਮ੍ਰਿਤਸਰ ਪਹੁੰਚ ਕੇ
ਕਹਿਰ ਹੋਇਆ ਸਿੱਖ ਕੌਮ ਤੇ ਨੀਰ ਵਹਿ ਪਿਆ
ਅੱਖਾਂ ਚੋਂ ਧਾਰ ਬਣ ਕੇ ਵੈਰੀਆਂ ਤੇ ਗੁੱਸਾ ਚੜ੍ਹਿਆ
ਡੌਲੇ ਫਰਕੇ ਤੇ ਜਜ਼ਬਾ ਭਰ ਗਿਆ
ਇੰਦਰਾ ਤੋਂ ਲਈਏ ਬਦਲਾ ਇਹਨੇ ਫੌਜ ਸੀ
ਅੰਮ੍ਰਿਤਸਰ ਚਾੜ੍ਹੀ ਅਕਾਲ ਤਖ਼ਤ ਢੇਰੀ ਕਰਤਾ
ਟੈਂਕ ਚਾੜ੍ਹ ਕੇ ਤੋਪਾਂ ਦੇ ਗੋਲੇ ਛੱਡ ਕੇ
ਭੁੰਨ ਤੇ ਹਜ਼ਾਰਾਂ ਸਿੱਖ ਨੇ ਵਾਂਗ ਦਾਣਿਆਂ
ਸਗਾਲ ਇਸ ਡੈਣ ਨੇ ਜਿਊਂਦੀ ਅਸੀਂ ਨਹੀਂ ਛੱਡਣੀ
ਇਹ ਧਾਰ ਕੇ ਦਿਲਾਂ ਦੇ ਵਿੱਚ ਸੂਰਮੇਂ
ਦਿੱਲੀ ਦੋਵੇਂ ਮੁੜ ਅੱਪੜੇ ਸਤਵੰਤ ਸਿੰਘ ਤੇ
ਬਿਅੰਤ ਸਿੰਘ ਸੂਰਮੇਂ ਮੌਕੇ ਦੀ ਤਲਾਸ਼ ਕਰਦੇ
ਆਖਰ ਆ ਗਿਆ ਦਿਹਾੜਾ ਮੌਕਾ ਮਿਲਿਆ
ਦੋਵੇਂ ਆ ਕੇ ਅੱਗੇ ਖੜ ਗਏ ਬਾਂਕੇ ਸ਼ੇਰ ਸੀ
ਉਡੀਕ ਹੁਣ ਕਰਦੇ ਇੰਦਰਾ ਗਾਂਧੀ ਦੀ
ਜਦੋਂ ਨਿਕਲੀ ਕੋਠੀ ਚੋਂ ਬਾਹਰ ਨਾਗਣੀ
ਖੁਸ਼ੀ 'ਚ ਜੈਕਾਰੇ ਛਡਤੇ ਸੁਣਦੇ ਸਾਰ ਸੀ
ਕਮਾਂਡੋ ਸਭ ਭੱਜ ਗਏ ਸਿੰਘਾਂ ਹੱਥੋਂ ਮੌਤ ਦੇਖ ਕੇ
ਰਿਹਾ ਕੋਈ ਨਾ ਬਚਾਵੇ ਰਾਣੀ ਹਿੰਦ ਦੀ
ਹੱਥ ਜੋੜ ਪਾਵੇ ਤਰਲੇ ਕਾਲ ਦੇਖ ਕੇ
ਖੜਾ ਆ ਸਾਹਮਣੇ ਉੱਚੀ ਨਾਲ ਚੀਕਾਂ ਮਾਰਦੀ
ਅੱਗੋਂ ਸਿੰਘਾਂ ਨੇ ਜੋਸ਼ ਵਿੱਚ ਆਖਿਆ
ਸੱਦ ਜਰਨੈਲ ਆਪਣੇ ਬਚਾਅ ਲੈਣ ਤੇ
ਬਚਾਅ ਲੈਣ ਤੈਨੂੰ ਸਤਵੰਤ ਸਿੰਘ ਕਿਹਾ ਗੱਜ ਕੇ
ਇੰਨੀ ਦੇਰ ਨੂੰ ਘੋੜਾ ਸੀ ਝੱਟ ਨੱਪਿਆ
ਬਿਅੰਤ ਸਿੰਘ ਸੂਰਮੇਂ ਨੇ ਗੋਲੀ ਪਿਸਟਲ ਚੋਂ
ਨਿਕਲ ਕੇ ਸੀ ਵੱਜ ਗਈ ਇੰਦਰਾ ਪਾਪਣ ਦੇ
ਖਾ ਕੇ ਲੋਟਨੀ ਜ਼ਮੀਨ ਉਤੇ ਢਹਿ ਪਈ

ਸਤਵੰਤ ਸਿੰਘ ਬਰੱਸਟ ਮਾਰਿਆ ਸਟੇਨ ਆਪਣੀ
ਚਲਾ ਤੀ ਸੂਰਮੇਂ ਇਕੱਠੀਆਂ ਹੀ ਜਾ ਵੱਜੀਆਂ
ਨਿਕਲ ਗੋਲੀਆਂ ਸਟੇਨ ਵਿੱਚੋਂ ਸਾਰੀਆਂ
ਮੌਕੇ ਤੇ ਹੀ ਦਮ ਤੋੜ ਗਈ ਵਿੱਸ ਘੋਲਦੀ
ਰਾਣੀ ਅੱਜ ਹਿੰਦ ਦੀ ਹਾਹਾਕਾਰ ਸਾਰੇ ਮੱਚ ਗਈ
ਸਿੰਘਾਂ ਖੁਸ਼ੀ 'ਚ ਜੈਕਾਰੇ ਫਿਰ ਛੱਡ ਤੇ
ਬੋਲੇ ਸੋ ਨਿਹਾਲ ਕਹਿ ਕੇ ਲਾਹਿਆ ਕਰਜਾ
ਸ਼ੇਰਾਂ ਨੇ ਸਿੱਖ ਕੌਮ ਦਾ ਦਿੱਲੀ ਵਿੱਚ ਭਬਕ ਮਾਰ ਕੇ
ਮਾਰ ਕੇ ਇੰਦਰਾ ਨਾਗਣ ਦਾ ਸਿਰ ਪਾੜ ਕੇ।



# ਜੰਗਨਾਮਾ ਜੂਨ ਚੌਰਾਸੀ

ਸੰਨ ਚੌਰਾਸੀ ਉਨੀ ਸੌ, ਸੀ ਜੂਨ ਮਹੀਨਾ।
ਹਿੰਦ ਫੌਜ ਆ ਬੀੜੀਆਂ, ਸੀ ਗੰਨ ਮਸ਼ੀਨਾ।
ਹਰਿਮੰਦਰ ਸਾਹਿਬ ਨੂੰ, ਜ਼ਾਲਮਾਂ ਆ ਘੇਰਾ ਪਾਇਆ।
ਸ਼ਹੀਦੀ ਪੁਰਬ ਤੇ ਚੰਦੂਆਂ, ਮੁੜ ਕਹਿਰ ਕਮਾਇਆ।
ਬਰਾੜ ਸੁੰਦਰਜੀ ਜਰਨੈਲ ਦੋ, ਆ ਗਏ ਸੀ ਧਾਹ ਕੇ।
ਵੈਰੀ ਜ਼ੁਲਮ ਕਮਾਉਣ ਲਈ, ਸਿੱਖ ਸੰਗਤ ਤੇ ਆ ਕੇ।
ਦਿੱਲੀ ਤਖ਼ਤ ਦਾ ਹੁਕਮ ਸੀ, ਖਾਲੀ ਨਹੀਂ ਆਉਣਾ।
ਸੰਤ ਜਿਉਂਦੇ ਪਕੜਨੇ, ਜਾਂ ਮਾਰ ਮੁਕਾਉਣਾ।
ਬਚ ਕੇ ਕੋਈ ਵੀ ਜਾਏ ਨਾ, ਕਰ ਦਿਉ ਸਫਾਇਆ।
ਖਤਰੇ ਵਿੱਚ ਹੈ ਹਿੰਦ ਨੂੰ, ਸਿੱਖਾਂ ਨੇ ਪਾਇਆ।
ਕਹਿੰਦੇ ਵੱਖਰਾ ਖ਼ਾਲਿਸਤਾਨ, ਹੈ ਅਸੀਂ ਬਣਾਉਣਾ।
ਚਹੁੰਦੇ ਰਹਿ ਕੇ ਹਿੰਦ ਵਿੱਚ, ਸਿੱਖ ਦਗ਼ਾ ਕਮਾਉਣਾ।
ਨਾਤਾ ਨਾਲ ਵਿਦੇਸ਼ ਦੇ, ਸਿੱਖਾਂ ਦਾ ਬਣਿਆ।
ਦੂਰ ਦੂਰ ਤਾਈਂ ਸੰਤ ਨੇ, ਹੈ ਤਾਣਾ ਤਣਿਆ।
ਕੱਟ ਦਿਉ ਜਾ ਕੇ ਸੂਰਿਉ, ਸਭ ਤਾਣੇ ਬਾਣੇ।
ਹਿੰਮਤ ਮੁੜ ਕੋਈ ਕਰੇ ਨਾ, ਲਾ ਦਿਉ ਟਿਕਾਣੇ।
ਜੇ ਨਾ ਮਾਰੇ ਅੱਜ ਇਹ, ਫਿਰ ਕਰਨ ਖਰਾਬੀ।
ਜਾਉ ਬਚਾ ਲਉ ਹਿੰਦ ਦੀ, ਹੋ ਰਹੀ ਬਰਬਾਦੀ।੧।

ਹੁਕਮ ਪਾ ਸਰਕਾਰ ਦਾ, ਕੀਤੀ ਫੌਜ ਚੜ੍ਹਾਈ।
ਤੋਪਾਂ ਤੇ ਟੈਂਕ ਪਹੁੰਚ ਗਏ, ਕਰ ਪੰਥ ਤੇ ਧਾਈ।
ਲੱਖਾਂ ਫੌਜੀ ਪਹੁੰਚ ਗਏ, ਵੈਰੀ ਸੀ ਬਣ ਕੇ।
ਅੰਮ੍ਰਿਤਸਰ ਨੂੰ ਘੇਰਿਆ, ਆ ਜ਼ਾਲਮਾਂ ਤਣ ਕੇ।
ਕਰਫਿਊ ਵਿੱਚ ਪੰਜਾਬ ਦੇ, ਲਾਇਆ ਸੀ ਭਾਰੀ।
ਫੌਜੀ ਛਾਉਣੀ ਜਾਪਦੀ, ਗੁਰੂ ਨਗਰੀ ਸਾਰੀ।
ਬਰਾੜ ਸੁੰਦਰਜੀ ਜਰਨੈਲ ਆ, ਤਕਰੀਰਾਂ ਕਰਦੇ।
ਜੋਸ਼ ਆਪਣੀ ਫੌਜ ਵਿੱਚ, ਜਾ ਥਾਂ ਥਾਂ ਭਰਦੇ।
ਰਣਜੀਤ ਦਿਆਲ ਵੀ ਗੱਜਦਾ, ਸੀ ਫ਼ੋਨ ਦੇ ਉੱਤੇ।

ਦਿੱਲੀ ਬੈਠ ਹੀ ਕਹਿ ਰਿਹਾ, ਸਿੰਘ ਫੜ ਲਉ ਸੁੱਤੇ।
ਪਲਾਂ ਵਿੱਚ ਹੀ ਸਿੰਘਾਂ ਨੂੰ, ਜਾ ਮਾਰ ਮੁਕਾਉ।
ਜਲਦੀ ਕੰਮ ਮੁਕਾ ਦਿਉ, ਨਾ ਦੇਰੀ ਲਾਉ।
ਤੁਸੀਂ ਯੋਧੇ ਹੋ ਹਿੰਦ ਫੌਜ ਦੇ, ਹਿੰਦ ਵਤਨ ਤੁਹਾਡਾ।
ਰੱਖਿਆ ਕਰਨੀ ਦੇਸ਼ ਦੀ, ਅੱਜ ਫਰਜ਼ ਹੈ ਸਾਡਾ।
ਦੇਖਿਉ ਕਿਧਰੇ ਫੌਜ ਨੂੰ, ਲੱਗ ਦਾਗ਼ ਨਾ ਜਾਏ।
ਭਿੰਡਰਾਂਵਾਲੇ ਸੰਤ ਨੂੰ, ਅਸੀਂ ਪਕੜਨ ਆਏ।
ਅਕਾਲ ਤਖ਼ਤ ਨੂੰ ਢਾਹ ਦਿਉ, ਤੋਪਾਂ ਚਲਾ ਕੇ।
ਸਾਹਿੱਤ ਸਿੱਖਾਂ ਦਾ ਫੂਕ ਦਿਉ, ਅੱਗਾਂ ਲਗਾ ਕੇ।
ਤੋਸ਼ਾ ਖਾਨਾ ਲੁੱਟ ਲਉ, ਕਰ ਦਿਉ ਸਫਾਈ।
ਜਾਉ ਰੀਝਾਂ ਕਰ ਲਉ ਪੂਰੀਆਂ, ਲਾਹ ਦਿਉ ਤਬਾਹੀ। ੨।

ਘੇਰਾ ਤੱਕ ਕੇ ਫੌਜ ਦਾ, ਸਿੰਘ ਜੋਸ਼ 'ਚ ਆਏ।
ਸ਼ਹੀਦੀ ਬਾਣੇ ਪਹਿਨ ਲਏ, ਸ਼ਸ਼ਤਰ ਉਠਾਏ।
ਸੰਤ ਜਰਨੈਲ ਸਿੰਘ ਖ਼ਾਲਸੇ, ਇੰਝ ਭਾਸ਼ਣ ਕੀਤਾ।
ਅੰਮ੍ਰਿਤ ਸ਼ੇਰੋ ਖੰਡੇ ਦਾ, ਤੁਸੀਂ ਪਾਨ ਹੈ ਕੀਤਾ।
ਅਣਖ਼ ਵਿਖਾਉਣੀ ਪੰਥ ਦੀ, ਅੱਜ ਮੌਕਾ ਆਇਆ।
ਜਿਉਂਦਾ ਬਚ ਕੇ ਜਾਏ ਨਾ, ਗੰਗੂ ਦਾ ਜਾਇਆ।
ਹੱਥ ਵਿਖਾਉਣੇ ਵੈਰੀ ਨੂੰ, ਸਿੰਘੋ ਕਰਾਰੇ।
ਦਿਨੇ ਹੀ ਸ਼ੇਰੋ ਵਿਖਾ ਦਿਉ, ਦੁਸ਼ਮਣ ਨੂੰ ਤਾਰੇ।
ਸਿੱਖ ਪੰਥ ਦਾ ਹੀਰਿਉ, ਅੱਜ ਨਾ ਚਮਕਾਉ।
ਲੜ ਕੇ ਵਿੱਚ ਮੈਦਾਨ ਦੇ, ਤੁਸੀਂ ਜੌਹਰ ਦਿਖਾਉ।
ਅਜੀਤ ਸਿੰਘ ਜੁਝਾਰ ਦੇ, ਤੁਸੀਂ ਵੀਰ ਹੋ ਸ਼ੇਰੋ।
ਨਜ਼ਰ ਗੜੀ ਚਮਕੌਰ ਤੇ, ਤੁਸੀਂ ਮੁੜ ਅੱਜ ਫੇਰੋ।
ਲਾਜ਼ ਰੱਖਣੀ ਪੰਥ ਦੀ, ਹੈ ਲੜ ਕੇ ਮਰਨਾ।
ਟੈਂਕਾਂ ਤੋਪਾਂ ਦੇਖ ਕੇ, ਕਿਧਰੇ ਨਹੀਂ ਡਰਨਾ।
ਜਿਉਂਦੇ ਜੀਅ ਕਦੇ ਵੈਰੀ ਨੂੰ, ਪੈਰ ਧਰਨ ਨਾ ਦੇਣਾ।
ਕਾਇਮ ਪਵਿੱਤਰਤਾ ਰੱਖਣੀ, ਕੋਈ ਦਏ ਨਾ ਮਿਹਣਾ।
ਸੰਗਲ ਗ਼ੁਲਾਮੀਂ ਦੇ ਤੋੜਨੇ, ਹੈ ਆਜ਼ਾਦੀ ਲੈਣੀ।
ਕਰਨੀ ਜੰਗ ਘਮਸਾਨ ਦੀ, ਹਿੰਦ ਫੌਜ ਨਾ ਪੈਣੀ।
ਲਹੂ ਡੋਲ ਕੇ ਆਪਣਾ, ਤੁਸੀਂ ਕੌਮ ਜਗਾਉਣੀ।
ਖ਼ਾਲਿਸਤਾਨ ਦੀਆਂ ਨੀਹਾਂ ਵਿੱਚ, ਹੈ ਚਰਬੀ ਪਾਉਣੀ। ੩।

ਭਾਈ ਅਮਰੀਕ ਸਿੰਘ ਸੂਰਮਾਂ, ਫਿਰ ਗੱਜਿਆ ਆ ਕੇ।
ਹੋਣਾ ਅਸੀਂ ਸ਼ਹੀਦ ਹੈ, ਮਾਣ ਹਿੰਦ ਦਾ ਲਾਹ ਕੇ।
ਸੁਨਾਹਿਰੀ ਕਾਂਡ ਇਤਿਹਾਸ ਦਾ, ਲਿਖਿਆ ਇਹ ਜਾਵੇ।
ਸੁਣ ਕੇ ਹੋਏ ਤਿਆਰ ਸੀ, ਮਾਂਵਾਂ ਦੇ ਜਾਏ।
ਸ਼ੁਬੇਗ ਸਿੰਘ ਜਰਨੈਲ ਨੇ, ਇੰਝ ਆਖ ਸੁਣਾਇਆ।
ਗੋਲੀ ਕਿਧਰੇ ਇੱਕ ਵੀ, ਹੋਵੇ ਨਾ ਜਾਇਆ।
ਦਲ ਵੈਰੀ ਦੇ ਚੀਰਨੇ, ਹੰਕਾਰ ਮੁਕਾਉਣਾ।
ਫੇਹ ਕੇ ਸਿਰੀਆਂ ਵੈਰੀ ਨੂੰ, ਅੱਜ ਸਬਕ ਸਿਖਾਉਣਾ।
ਸ੍ਰੀ ਹਰਿਮੰਦਰ ਸਾਹਿਬ ਦੀ, ਅੱਜ ਰਾਖੀ ਕਰਨੀ।
ਲਾਵਾਂ ਲਾੜੀ ਮੌਤ ਨਾਲ, ਲੈ ਮੌਤ ਹੈ ਵਰਨੀ।
ਸੁਣ ਡੌਲੇ ਫਰਕੇ ਸਿੰਘਾਂ ਦੇ, ਸੀ ਗੁੱਸਾ ਖਾ ਕੇ।
ਭਖ ਪਏ ਚਿਹਰੇ ਜੋਸ਼ ਨਾਲ, ਚੜ੍ਹੀ ਲਾਲੀ ਆ ਕੇ।
ਨਿਕਲਣ ਲਾਟਾਂ ਅੱਖਾਂ 'ਚੋਂ, ਬਣ ਬਣ ਚੰਗਿਆੜੇ।
ਖਾਂਦੇ ਸ਼ੇਰ ਕਚੀਚੀਆਂ, ਜਜ਼ਬੇ ਵਿੱਚ ਸਾਰੇ। ੪।

ਚਾਰ ਜੂਨ ਸਵੇਰ ਦੇ, ਜਦ ਚਾਰ ਸੀ ਵੱਜੇ।
ਬਾਂਕੇ ਸ਼ੇਰ ਦਸਮੇਸ਼ ਦੇ, ਸੀ ਗਰਜਣ ਲੱਗੇ।
ਰਾਖੀ ਕਰਨ ਦਰਬਾਰ ਦੀ, ਸਿੰਘ ਜੂਝਣ ਲੱਗੇ।
ਮਾਰੀ ਸੱਟ ਨਿਗਾਰੇ ਤੇ, ਸੀ ਧਉਂਸੇ ਵੱਜੇ।
ਕਰ ਅਰਦਾਸਾ ਸੂਰਮੇਂ, ਰਣ ਅੰਦਰ ਗੱਜੇ।
ਬੋਲੇ ਸੋ ਨਿਹਾਲ ਕਹਿ, ਜੈਕਾਰੇ ਛੱਡੇ।
ਕੇਸਰੀ ਬਾਣੇ ਸ਼ੇਰਾਂ ਦੇ, ਸੀ ਝਲਕਣ ਲੱਗੇ।
ਮੌਤ ਲਾੜੀ ਨੂੰ ਵਰਨ ਲਈ, ਸੀ ਲਾੜੇ ਸੱਜੇ।
ਨੂਰ ਇਲਾਹੀ ਮੁੱਖਾਂ ਤੇ, ਸੀ ਝਲਕਣ ਲੱਗੇ।
ਜੋਸ਼ 'ਚ ਡੌਲੇ ਸਿੰਘਾਂ ਦੇ, ਸੀ ਫਰਕਣ ਲੱਗੇ।
ਕਹਿਣੀ ਕਰਨੀ ਵਿੱਚ ਸੀ, ਸਿੰਘ ਪੂਰੇ ਸੱਭੇ।
ਮਾਣ ਤੋੜਨ ਲਈ ਹਿੰਦ ਦਾ, ਤਣੇ ਖ਼ਾਲਸੇ ਅੱਗੇ। ੫।

ਚਾਰ ਚਾਲੀ ਸੀ ਸੁਬਹ ਦੇ, ਜਦ ਹੋ ਗਏ ਪੂਰੇ।
ਹੱਲਾ ਹਿੰਦ ਨੇ ਬੋਲਿਆ, ਅੱਗੋਂ ਡਟ ਗਏ ਸੂਰੇ।
ਬੋਲ ਜੈਕਾਰੇ ਸਿੰਘਾਂ ਨੇ, ਅਕਾਸ਼ ਗੂੰਜਾਇਆ।
ਵੈਰੀ ਦਲਾਂ 'ਚ ਸੂਰਿਆਂ, ਆ ਭੜਥੂ ਪਾਇਆ।

ਮਾਰਟਰ ਗੰਨਾ ਨਾਲ ਸੀ, ਵੈਰੀ ਕੀਤੀ ਧਾਈ।
ਬੰਨ ਨਿਸ਼ਾਨੇ ਫੌਜ ਦੀ, ਸਿੰਘਾਂ ਅਲਖ ਮੁਕਾਈ।
ਵਧਣ ਦਿੱਤਾ ਨਾ ਸੂਰਿਆਂ, ਦੁਸ਼ਮਣ ਨੂੰ ਅੱਗੇ।
ਮੌਤੋਂ ਡਰਦੇ ਵੈਰੀ ਸੀ, ਸਭ ਜਰਕਣ ਲੱਗੇ।
ਕੁਝ ਘੰਟੇ ਹੀ ਜੰਗ ਸੀ, ਅਜੇ ਚੱਲੀ ਸਾਰੀ।
ਹਿੰਦ ਫੌਜ ਵਿੱਚ ਮੱਚ ਗਈ, ਭਗਦੜ ਸੀ ਭਾਰੀ।
ਪਾ ਗਏ ਕੁਝ ਸ਼ਹੀਦੀਆਂ, ਸੀ ਪੰਥ ਦੇ ਸੂਰੇ।
ਹੌਸਲੇ ਹੋਏ ਬੁਲੰਦ ਸੀ, ਸਿੰਘਾਂ ਦੇ ਪੂਰੇ।
ਹਾਰ ਦੇਖ ਕੇ ਹਿੰਦ ਨੇ, ਕੀਤੀ ਬੰਦ ਲੜਾਈ।
ਟੁੱਟੇ ਦਿਲ ਹਿੰਦ ਫੌਜ ਦੇ, ਮੱਚ ਗਈ ਦੁਹਾਈ। ੬।

ਖੁਸ਼ੀਆਂ ਜਿੱਤ ਨੂੰ ਦੇਖ ਕੇ, ਸੰਤਾਂ ਨੂੰ ਚੜ੍ਹੀਆਂ।
ਜੋਸ਼ 'ਚ ਆ ਫਿਰ ਧਾਰਨਾ, ਜਰਨੈਲ ਨੇ ਪੜ੍ਹੀਆਂ।
ਸ਼ੁਬੇਗ ਸਿੰਘ ਜਰਨੈਲ ਨੂੰ, ਸੀ ਗਲੇ ਲਗਾਇਆ।
ਸਾਬਾਸ਼ ਕਹਿ ਕੇ ਸ਼ੇਰਾਂ ਦਾ, ਸੀ ਖੂੰਨ ਵਧਾਇਆ।
ਹੱਸ ਕੇ ਸੰਤਾਂ ਆਖਿਆ, ਅਜੇ ਜੰਗ ਹੈ ਲੜਨੀ।
ਟੈਂਕਾਂ ਨਾਲ ਵੀ ਸੂਰਿਉ, ਹਿੰਦ ਫੌਜ ਹੈ ਚੜ੍ਹਨੀ।
ਧੁੰਮਾਂ ਪਾ ਦਿਉ ਯੋਧਿਉ, ਵੈਰੀ ਨਾਲ ਲੜ ਕੇ।
ਆਹੂ ਲਾਹ ਦਿਉ ਵੈਰੀ ਦੇ, ਜੋ ਆਇਆ ਚੜ੍ਹ ਕੇ।
ਸ਼ੁਬੇਗ ਸਿੰਘ ਜਰਨੈਲ ਨੇ, ਸਭ ਮੋਰਚੇ ਦੇਖੇ।
ਸਿੰਘੋਂ ਕੱਢਣੇ ਫੌਜ ਦੇ, ਕਿਹਾ ਸਭ ਭੁਲੇਖੇ।
ਭਾਈ ਅਮਰੀਕ ਸਿੰਘ ਸੂਰਮੇਂ, ਸੀ ਗਰਜ਼ ਕੇ ਬੋਲੇ।
ਆਖਰੀ ਦਮਾਂ ਤੱਕ ਲੜਨਗੇ, ਸ਼ੇਰਾਂ ਦੇ ਟੋਲੇ। ੭।

ਬਰਾੜ ਸੁੰਦਰਜੀ ਮਸ਼ਵਰੇ, ਆਪੋ ਵਿੱਚ ਕਰਦੇ।
ਹੋਈ ਬਰਬਾਦੀ ਦੇਖ ਕੇ, ਪਏ ਹਉਕੇ ਭਰਦੇ।
ਵੈਦਿਆ ਤੋਂ ਪਾ ਆਗਿਆ, ਗੁੱਸੇ ਵਿੱਚ ਆਏ।
ਮਾਰਟਰ ਗੰਨਾਂ ਥਾਂ ਸੀ, ਲੈ ਤੋਪਾਂ ਧਾਏ।
ਜੰਗ ਸ਼ੁਰੂ ਮੁੜ ਹੋ ਗਈ, ਹੁਣ ਫਸ ਕੇ ਭਾਰੀ।
ਤਾਕਤ ਹਿੰਦ ਫੌਜ ਨੇ, ਫਿਰ ਚਾੜ੍ਹੀ ਸਾਰੀ।
ਗੜ੍ਹ ਗੜ੍ਹ ਕਰਕੇ ਵੈਰੀ ਦੀਆਂ, ਤੋਪਾਂ ਸੀ ਚੱਲੀਆਂ।
ਪਾਉਣ ਗੜੂੰਜਾਂ ਦੂਰ ਤੱਕ, ਸਨ ਧਰਤਾਂ ਹੱਲੀਆਂ।

ਜ਼ਾਲਮਾਂ ਪੂਰਾ ਜ਼ੋਰ ਸੀ, ਇਸ ਵਾਰੀ ਲਾਇਆ।
ਨਿਸ਼ਾਨਾ ਬੁੰਗੇ ਟੈਂਕੀ ਨੂੰ, ਹਿੰਦ ਫੌਜ ਬਣਾਇਆ। ੮।

ਅੱਗੋਂ ਡਟ ਗਏ ਸੂਰਮੇਂ, ਰੋਕਣ ਲਈ ਹੱਲਾ।
ਓਟ ਗੁਰੂ ਤੇ ਰੱਖ ਲਈ, ਲਿਆ ਫੜ ਸੀ ਪੱਲਾ।
ਛੱਡ ਜੈਕਾਰੇ ਸਿੰਘਾਂ ਨੇ, ਅਕਾਸ਼ ਗੂੰਜਾਇਆ।
ਭੜਥੂ ਵੈਰੀ ਦਲਾਂ ਵਿੱਚ, ਮੁੜ ਸਿੰਘਾਂ ਪਾਇਆ।
ਚੜ੍ਹਿਆ ਬੱਦਲ ਧੂੰਏਂ ਦਾ, ਅਕਾਸ਼ 'ਚ ਤਣ ਕੇ।
ਅਗਨੀ ਲਾਟਾਂ ਕੱਢਦੀ, ਸੀ ਭਾਂਬੜ ਬਣ ਕੇ।
ਸਿੰਘ ਡਟ ਗਏ ਕਰਨ ਮੁਕਾਬਲਾ, ਤੋਪਾਂ ਦੇ ਸਾਹਵੇਂ।
ਤੂੰਬਾਂ ਤੂੰਬਾ ਹੋ ਕੇ, ਪਿਆ ਉੱਡਣਾ ਭਾਵੇਂ।
ਤੋਪਖਾਨਾ ਵੀ ਵੈਰੀ ਦਾ, ਝੱਟ ਤੋੜਿਆ ਸਿੰਘਾਂ।
ਚਣੇ ਚਬਾ ਕੇ ਫੌਜ ਦਾ, ਮੂੰਹ ਮੋੜਿਆ ਸਿੰਘਾਂ।
ਸੱਟ ਕਰਾਰੀ ਫੌਜ ਨੂੰ, ਮੁੜ ਵੱਜੀ ਭਾਰੀ।
ਢੇਰ ਲਾਸ਼ਾਂ ਦੇ ਲੱਗ ਗਏ, ਗਈ ਬਹੁਤੀ ਮਾਰੀ। ੯।

ਪੰਜ ਜੂਨ ਦੀ ਰਾਤ ਦੇ, ਸਾਢੇ ਦਸ ਵੱਜੇ।
ਘੰਟਾ ਘਰ ਦਰਵਾਜਿਉਂ, ਆ ਕਮਾਂਡੋ ਗੱਜੇ।
ਗੁੱਸਾ ਖਾ ਕੇ ਆਏ ਸੀ, ਦਰਬਾਰ ਤੇ ਚੜ੍ਹ ਕੇ।
ਜਿਉਂਦਾ ਲੈ ਆਉ ਹੁਕਮ ਸੀ, ਸੰਤਾਂ ਨੂੰ ਫੜ ਕੇ।
ਦੇਖ ਵੈਰੀ ਨੂੰ ਸੂਰਮੇਂ, ਵਾਂਗ ਬਿਜਲੀ ਕੜਕੇ।
ਭੁੰਨੋਂ ਸੰਤਾਂ ਆਖਿਆ, ਸੀ ਗੋਲੀਆਂ ਜੜ ਕੇ।
ਬੱਬਰ ਸ਼ੇਰਾਂ ਵਾਂਗ ਸੀ, ਸਿੰਘ ਸੂਰੇ ਟੁੱਟ ਪਏ।
ਲਲਕਾਰੇ ਮਾਰਕੇ ਕਮਾਂਡੋ ਵੀ, ਸਿੰਘਾਂ ਨਾਲ ਜੁੱਟ ਪਏ।
ਪੇਸ਼ ਕੋਈ ਪਰ ਗਈ ਨਾ, ਸਿੰਘਾਂ ਦੇ ਅੱਗੇ।
ਚੀਕਾਂ ਮਾਰਦੇ ਮੌਤ ਤੋਂ, ਡਰ ਭੱਜਣ ਲੱਗੇ।
ਸਿੰਘਾਂ ਭੁੰਨੇ ਵਾਂਗਰਾਂ, ਮੱਕੀ ਦੇ ਦਾਣੇ।
ਕਈ ਮਾਰੇ ਕਈ ਟੁੱਕ ਤੇ, ਕਈ ਕੀਤੇ ਕਾਣੇ। ੧੦।

ਗੁੱਸਾ ਖਾ ਬਰਾੜ ਨੇ, ਕਮਾਂਡੋ ਨਵੇਂ ਮੰਗਾਏ।
ਗੈਸ ਜ਼ਹਿਰੀਲੀ ਆਪਣੇ, ਉਹ ਨਾਲ ਲਿਆਏ।
ਲਾਇਬਰੇਰੀ ਦਰਵਾਜਿਉਂ, ਉਹ ਪੈ ਗਏ ਧਾਹ ਕੇ।

ਕਹਿੰਦੇ ਮੁੜਨਾ ਪਲਾਂ ਵਿੱਚ, ਅਸੀਂ ਸਿੰਘ ਮੁਕਾ ਕੇ।
ਅਕਾਲ ਤਖ਼ਤ ਦੇ ਵੱਲ ਸੀ, ਉਹ ਚੜ੍ਹਦੇ ਆਉਂਦੇ।
ਜੈ ਜੈ ਕਰਕੇ ਕਮਾਂਡੋ ਸੀ, ਪਏ ਸ਼ੋਰ ਮਚਾਉਂਦੇ।
ਗੁੱਸਾ ਪਿਤਾ ਦਸਮੇਸ਼ ਦੇ, ਸਿੰਘਾਂ ਨੂੰ ਚੜ੍ਹਿਆ।
ਸੁੱਟ ਲਉ ਸੰਤਾਂ ਆਖਿਆ, ਪਾਪੀ ਜੋ ਅੜਿਆ।
ਚੜ੍ਹੀ ਜ਼ਹਿਰੀਲੀ ਗੈਸ ਸੀ, ਸਾਹਾ ਪਈ ਘੁੱਟੇ।
ਐਪਰ ਨਾਲ ਦਲੇਰੀ ਦੇ, ਸਿੰਘਾਂ ਮਾਰ ਕੇ ਸੁੱਟੇ।
ਪਲਾਂ ਵਿੱਚ ਹੀ ਕਮਾਂਡੋ ਸੀ, ਡਿੱਗੇ ਸਭ ਢਹਿ ਕੇ।
ਜਿਉਂਦਾ ਬਚਿਆ ਕੋਈ ਨਾ, ਸਿੰਘਾਂ ਨਾਲ ਖਹਿ ਕੇ।
ਨੌ ਗੜਵਾਲ ਕਮਾਉ ਦੇ, ਦਸਤੇ ਦੋ ਭਾਰੀ।
ਖਤਮ ਸਿੰਘਾਂ ਤੋਂ ਹੋ ਗਏ, ਸਭ ਵਾਰੋ ਵਾਰੀ।
ਦਸਤਾ ਛੱਬੀ ਮਦਰਾਸ ਦਾ, ਇੱਕ ਹੋਰ ਵੀ ਆਇਆ।
ਪਹੁੰਚਿਆ ਸਰਾਂ ਤੱਕ ਮਸਾਂ ਹੀ, ਸਿੰਘਾਂ ਮਾਰ ਮੁਕਾਇਆ।੧੧।

ਖਬਰ ਹਾਰ ਦੀ ਪਹੁੰਚ ਗਈ, ਜਦ ਦਿੱਲੀ ਜਾ ਕੇ।
ਸੋਚਣ ਇੰਦਰਾ ਵੈਦਿਆ, ਅੜੇ ਪੰਜਾਂ ਪਾ ਕੇ।
ਕਮਾਂਡੋ ਸਾਰੇ ਮੁੱਕ ਗਏ, ਸਿੰਘਾਂ ਮਾਰ ਮੁਕਾਏ।
ਹੌਂਸਲੇ ਟੁੱਟ ਗਏ ਫੌਜ ਦੇ, ਕੋਈ ਪੇਸ਼ ਨਾ ਜਾਏ।
ਬੁਰੀ ਮੁਸੀਬਤ ਫਸੇ ਹਾਂ, ਕਿਵੇਂ ਜਾਨ ਛੁਡਾਈਏ।
ਸਰਨਾ ਤੋਪਾਂ ਨਾਲ ਨਹੀਂ, ਹੁਣ ਟੈਂਕ ਚੜ੍ਹਾਈਏ।
ਕਰ ਫੈਸਲਾ ਦਿੱਤੀ ਆਗਿਆ, ਜਰਨੈਲਾਂ ਤਾਈਂ।
ਹੁਕਮ ਦਿਆਲ ਨੇ ਚਾੜ੍ਹਿਆ, ਝੱਟ ਚਾਈਂ ਚਾਈਂ।
ਪਲਾਂ 'ਚ ਪਹੁੰਚੇ ਟੈਂਕ ਸੀ, ਘਮਸਾਨ ਮਚਾਇਆ।
ਅੱਗੇ ਏ.ਪੀ.ਸੀ. ਨੂੰ, ਟੈਂਕਾਂ ਦੇ ਲਾਇਆ।
ਟੈਂਕ ਦੇਖ ਕੇ ਸਿੰਘਾਂ ਨੇ, ਛੱਡੇ ਜੈਕਾਰੇ।
ਗੂੰਜਿਆ ਸਭ ਅਕਾਸ਼ ਸੀ, ਗੂੰਜੇ ਨਗਾਰੇ।
ਰਾਕਟ ਲਾਂਚਰ ਸ਼ੁਬੇਗ ਸਿੰਘ, ਫੜ ਆਪ ਚਲਾਇਆ।
ਨਿਸ਼ਾਨਾ ਏ.ਪੀ.ਸੀ. ਦੇ, ਜਾ ਵਿੱਚ ਟਿਕਾਇਆ।
ਪੁਰਜਾ ਪੁਰਜਾ ਹੋ ਕੇ, ਉਹ ਉੱਡੀ ਸਾਰੀ।
ਫਿਰ ਉਸ ਤੋਂ ਅਗਲੇ ਟੈਂਕ ਦੀ, ਆ ਗਈ ਸੀ ਵਾਰੀ।
ਦੋ ਤਿੰਨ ਟੈਂਕ ਜਰਨੈਲ ਨੇ, ਸੀ ਮਾਰ ਉਡਾਏ।
ਐਪਰ ਗੋਲੇ ਮੁੱਕ ਗਏ, ਕੋਈ ਪੇਸ਼ ਨਾ ਜਾਏ।੧੨।

ਸੰਤ ਜਰਨੈਲ ਸਿੰਘ ਖ਼ਾਲਸੇ, ਇਉਂ ਆਖ ਸੁਣਾਇਆ।
ਅਕਾਲ ਤਖ਼ਤ ਨੂੰ ਵੈਰੀਆਂ, ਆ ਨਿਸ਼ਾਨਾ ਬਣਾਇਆ।
ਆਖਰੀ ਦਮਾਂ ਤੱਕ ਵੈਰੀ ਨਾਲ, ਸਿੰਘੋ ਹੈ ਲੜਨਾ।
ਸ਼ੇਰਾਂ ਵਾਂਗਰ ਸੂਰਿਉ, ਹੁਣ ਮੌਤ ਨੂੰ ਵਰਨਾ।
ਪਰਿਕਰਮਾਂ ਦੇ ਵਿੱਚ ਪਹੁੰਚ ਗਏ, ਆ ਟੈਂਕ ਸੀ ਚੜ੍ਹ ਕੇ।
ਮੱਚੀ ਜੰਗ ਘਮਸਾਨ ਦੀ, ਦੁਸ਼ਮਣ ਨਾਲ ਅੜ ਕੇ।
ਗੋਲੇ ਤਖ਼ਤ ਅਕਾਲ ਤੇ, ਆ ਰਹੇ ਸੀ ਵਰ ਕੇ।
ਜੌਹਰ ਵਿਖਾ ਰਹੇ ਸਿੰਘ ਵੀ, ਅੱਗੋਂ ਸੀ ਲੜ ਕੇ।
ਤੋਪਾਂ ਗੋਲੇ ਛੱਡਦੀਆਂ, ਪਈ ਧਰਤੀ ਕੰਬੇ।
ਮੱਚੇ ਭਾਂਬੜ ਅੱਗ ਦੇ, ਬਣ ਬਣ ਕੇ ਬੁੰਬੇ।
ਚੜ੍ਹਿਆ ਬੱਦਲ ਧੂੰਏ ਦਾ, ਅਕਾਸ਼ 'ਚ ਤਣ ਕੇ।
ਹੜ ਪਰਕਰਮੀਂ ਆ ਗਿਆ, ਕੋਈ ਖ਼ੂੰਨੀ ਬਣ ਕੇ।
ਬਰਾੜ ਸੀ ਮੈਂਗਾ ਫ਼ੋਨ ਤੇ, ਪਿਆ ਬੜਕਾਂ ਮਾਰੇ।
ਸੁੱਟ ਹਥਿਆਰ ਆਖਦਾ, ਤੁਸੀਂ ਆ ਜਾਉ ਸਾਰੇ।
ਗਰਜ ਕੇ ਸੰਤ ਜਰਨੈਲ ਸਿੰਘ, ਅੱਗੋਂ ਸੀ ਬੋਲੇ।
ਯੋਧੇ ਪਿਤਾ ਦਸਮੇਸ਼ ਦੇ, ਕਿਧਰੇ ਨਾ ਡੋਲੇ।
ਕੋਈ ਨਹੀਂ ਜੰਮਿਆਂ ਜੱਗ ਤੇ, ਹਥਿਆਰ ਸੁਟਾਵੇ।
ਲਹੂ ਸਾਡੇ ਚੋਂ ਫੁੱਟਣਗੇ, ਆਜ਼ਾਦੀ ਦੇ ਲਾਵੇ।
ਸੁਣ ਜਵਾਬ ਬਰਾੜ ਨੇ, ਤੋਪਾਂ ਚਲਾਈਆਂ।
ਅਕਾਲ ਤਖ਼ਤ ਤੇ ਗੋਲਿਆਂ, ਅੱਗਾਂ ਵਰਾਈਆਂ।੧੩।

ਅਖੀਰ ਘੜੀ ਜਦ ਪਹੁੰਚ ਗਈ, ਜੂਝਣ ਕਾ ਦਾਉ।
ਸੀਸ ਤਲੀ ਤੇ ਧਰਨ ਲਈ, ਮਨ ਚੜ੍ਹਿਆ ਚਾਉ।
ਸੰਤ ਜਰਨੈਲ ਸਿੰਘ ਚੱਲ ਪਏ, ਛੱਡਦੇ ਜੈਕਾਰੇ।
ਤੁਰ ਪਏ ਸਿੰਘ ਦਸਮੇਸ਼ ਦੇ, ਬਾਕੀ ਵੀ ਸਾਰੇ।
ਤਹਿਖ਼ਾਨੇ 'ਚੋਂ ਨਿਕਲ ਕੇ, ਮੈਦਾਨ 'ਚ ਆਏ।
ਹਰਿਮੰਦਰ ਸਾਹਿਬ ਵੱਲ ਝੁਕ ਕੇ, ਸਨ ਸੀਸ ਨਿਵਾਏ।
ਨਿਸ਼ਾਨ ਸਾਹਿਬ ਦੀ ਛਾਂ ਹੇਠ, ਪੁੱਜੇ ਉਹ ਆ ਕੇ।
ਫਤਹਿ ਬੁਲਾਈ ਪੰਥ ਨੂੰ, ਜਾਂਦੀ ਵਾਰ ਗਜਾ ਕੇ।
ਆਖਰੀ ਪਲ ਘਮਸਾਨ ਦਾ, ਜੰਗ ਮੱਚਿਆ ਭਾਰੀ।
ਹਿੰਦ ਫੌਜ ਨੇ ਚਾੜ੍ਹਤੀ, ਤਾਕਤ ਸੀ ਸਾਰੀ।
ਮੀਂਹ ਵਾਂਗਰਾਂ ਗੋਲੀਆਂ, ਹਰ ਤਰਫੋਂ ਵਰੀਆਂ।

ਸੰਤ ਜਰਨੈਲ ਸਿੰਘ ਖ਼ਾਲਸੇ, ਸੀਨੇ ਵਿੱਚ ਜਰੀਆਂ।
ਰੂਹ ਜ਼ਿੰਦ 'ਚੋਂ ਮਾਰ ਗਈ, ਸੱਚ ਖੰਡ ਉਡਾਰੀ।
ਨਿਸ਼ਾਨ ਸਾਹਿਬ ਦੀ ਛਤਰ ਹੇਠ, ਜ਼ਿੰਦ ਕੌਮ ਤੋਂ ਵਾਰੀ।
ਸ਼ਹੀਦੀ ਪਾ ਕੇ ਸੰਤ ਸੀ, ਕਰ ਗਏ ਕੁਰਬਾਨੀ।
ਯਾਦ ਅਮਿੱਟ ਨਾ ਮਿਟੇਗੀ, ਛੱਡ ਗਏ ਨਿਸ਼ਾਨੀ।
ਬਹੱਤਰ ਘੰਟੇ ਜੰਮ ਕੇ, ਜੰਗ ਕੀਤੀ ਭਾਰੀ।
ਆਖਰੀ ਦਮ ਤੱਕ ਰੱਖੀ ਸੀ, ਸਿੰਘਾਂ ਨੇ ਜਾਰੀ।
ਜੌਹਰ ਦਿਖਾ ਕੇ ਸੂਰਮੇਂ, ਧੁੰਮਾਂ ਸੀ ਪਾ ਗਏ।
ਜ਼ਿੰਦ ਧਰਮ ਤੋਂ ਵਾਰ ਕੇ, ਸਭ ਸ਼ਹੀਦੀ ਪਾ ਗਏ।
ਲੱਖਾਂ ਨਾਲ ਸਿੰਘ ਸੈਂਕੜੇ, ਟੱਕਰ ਸੀ ਲੈ ਗਏ।
ਟੈਂਕਾਂ ਨਾਲ ਵੀ ਸੂਰਮੇਂ, ਸਿੰਘ ਗੁਰਾਂ ਦੇ ਖਹਿ ਗਏ।
ਧਰਮ ਦੀ ਖਾਤਰ ਯੋਧਿਆਂ, ਕੀਤੀ ਕੁਰਬਾਨੀ।
ਰਾਖੇ ਬਣ ਕੇ ਪੰਥ ਦੇ, ਵਾਰੀ ਜਿੰਦਗਾਨੀ।
ਲਹੂ ਡੋਲ ਕੇ ਆਪਣਾ, ਸੁੱਤੀ ਕੌਮ ਜਗਾਈ।
ਜੜ੍ਹ ਜ਼ੁਲਮ ਦੀ ਪੁੱਟਣ ਤਕ, ਜਾਰੀ ਰਹੂ ਲੜਾਈ।੧੪।



# ਡਰ

ਕੰਨ ਖੋਲ ਸੁਣ ਬੀਬੀ, ਬੀਤੀ ਹੈ ਜੋ ਸਾਡੇ ਨਾਲ।
ਪਾ ਲਿਆ ਪੰਜਾ ਸੀ ਐਵੇਂ, ਭੁੱਲ ਕੇ ਸਿੰਘਾਂ ਦੇ ਨਾਲ।
ਰਾਣੀਏ ਸੁਣਾਈਏ ਤੈਨੂੰ, ਹਾਲ ਕੀ ਨੀ ਮਾਰਦਾ।
ਅਜੇ ਤਾਈਂ ਡਰ ਸਾਨੂੰ, ਸੰਤਾਂ ਦਾ ਹੈ ਮਾਰਦਾ।

ਹੁਕਮ ਮੰਨ ਤੇਰਾ ਅਸੀਂ, ਫਾਇਰ ਹੈ ਸੀ ਖੋਲਿਆ।
ਪਤਾ ਲੱਗਾ ਉਦੋਂ ਜਦੋਂ, ਸਿੰਘਾਂ ਹੱਲਾ ਬੋਲਿਆ।
ਖਾਂਦਾ ਹੋਇਆ ਮਾਰ ਹਰ, ਫ਼ੌਜੀ ਸੀ ਪੁਕਾਰਦਾ।
ਅਜੇ ਤਾਈਂ ਡਰ ਸਾਨੂੰ, ਸੰਤਾਂ ਦਾ ਹੈ ਮਾਰਦਾ।

ਪਹਿਲੇ ਹੱਲੇ ਸਿੰਘਾਂ ਸੀ, ਕਮਾਂਡੋ ਸਾਰੇ ਮਾਰਤੇ।
ਜੋਸ਼ ਨਾਲ ਸਾਨੂੰ ਅੱਗੋਂ, ਪਏ ਸੀ ਵੰਗਾਰ ਦੇ।
ਆਖਣ ਆ ਕੇ ਦੇਖੋ ਹੱਥ, ਸਿੰਘ ਸਰਦਾਰ ਦਾ।
ਅਜੇ ਤਾਈਂ ਡਰ ਸਾਨੂੰ, ਸੰਤਾਂ ਦਾ ਹੈ ਮਾਰਦਾ।

ਤੋਪਾਂ ਦੇ ਵੀ ਗੋਲੇ ਬੀਬੀ, ਨਹੀਂ ਸੀ ਕੁਝ ਕਰਦੇ।
ਬਹਾਦਰੀ ਦੇ ਨਾਲ ਅੱਗੋਂ, ਸਿੰਘ ਪਏ ਸੀ ਲੜਦੇ।
ਭੁੱਲਦਾ ਨਾ ਵੇਲਾ ਸਾਨੂੰ, ਖਾਧੀ ਉਸ ਮਾਰ ਦਾ।
ਅਜੇ ਤਾਈਂ ਡਰ ਸਾਨੂੰ, ਸੰਤਾਂ ਦਾ ਹੈ ਮਾਰਦਾ।

ਛੱਡ ਕੇ ਜੈਕਾਰੇ ਉਹ, ਮੁਕਾਬਲਾ ਸੀ ਕਰਦੇ।
ਫੌਜੀ ਸਿਰ ਚੁੱਕੇ ਜਿਹੜਾ, ਝੱਟ ਗੋਲੀ ਜੜਦੇ।
ਕੱਢਿਆ ਦੁਆਲਾ ਫੌਜ, ਮਾਰ ਸਰਕਾਰ ਦਾ।
ਅਜੇ ਤਾਈਂ ਡਰ ਸਾਨੂੰ, ਸੰਤਾਂ ਦਾ ਹੈ ਮਾਰਦਾ।

ਦੂਜੇ ਹੱਲੇ ਉਹਨਾ ਸੀ, ਹਜਾਰਾਂ ਫੌਜੀ ਮਾਰਤੇ।
ਸਮਝ ਨਾ ਕੋਈ ਆਏ ਸਾਨੂੰ, ਕਿਵੇਂ ਗੱਡੀ ਚਾੜਤੇ।
ਭੇਜਦੇ ਸਾਂ ਫੌਜੀ ਜਿਹੜਾ, ਉਹੋ ਚੀਕਾਂ ਮਾਰਦਾ।
ਅਜੇ ਤਾਈਂ ਡਰ ਸਾਨੂੰ, ਸੰਤਾਂ ਦਾ ਹੈ ਮਾਰਦਾ।

ਚੜੇ ਫ਼ੌਜੀ ਢਹੇ ਜਿਹੜਾ, ਜਿਉਂਦਾ ਨਹੀਂ ਸੀ ਛੱਡਦੇ।
ਗੋਲੀ ਕੋਲੋਂ ਬਚੇ ਜਿਹੜਾ, ਤੇਗ਼ ਨਾਲ ਵੱਢਦੇ।
ਲਾਸ਼ਾਂ ਦਾ ਸੀ ਢੇਰ ਜਾਂਦੇ, ਪਲਾਂ ਵਿੱਚ ਚਾੜ੍ਹਦਾ।
ਅਜੇ ਤਾਈਂ ਡਰ ਸਾਨੂੰ, ਸੰਤਾਂ ਦਾ ਹੈ ਮਾਰਦਾ।

ਹਾਰ ਕੇ ਸੀ ਕੀਤੀ ਅਸੀਂ, ਟੈਂਕਾਂ ਦੀ ਚੜ੍ਹਾਈ ਸੀ।
ਰਾਕਟ ਲਾਂਚਰ ਨਾਲ ਸਿੰਘਾਂ, ਡੰਝ ਚੰਗੀ ਲਾਹੀ ਸੀ।
ਭੁੱਲ ਕੇ ਨਾ ਲਾਈਂ ਮੱਥਾ, ਕਦੇ ਸਰਕਾਰ ਦਾ।
ਅਜੇ ਤਾਈਂ ਡਰ ਸਾਨੂੰ, ਸੰਤਾਂ ਦਾ ਹੈ ਮਾਰਦਾ।

ਸਮਝੀਂ ਨਾ ਜਿੱਤ ਸਗੋਂ, ਹੋਈ ਬਰਬਾਦੀ ਏ।
ਅਜੇ ਤਾਈਂ ਕਿਸੇ ਤੋਂ ਨਾ, ਮਾਰ ਐਸੀ ਖਾਦੀ ਏ।
ਹੋਏ ਨਾ ਬਿਆਨ ਸਾਥੋਂ, ਹਾਲ ਇਸ ਵਾਰ ਦਾ।
ਅਜੇ ਤਾਈਂ ਡਰ ਸਾਨੂੰ, ਸੰਤਾਂ ਦਾ ਹੈ ਮਾਰਦਾ।



# ਤੱਕ ਲੈ

ਸੱਚੇ ਪਾਤਿਸ਼ਾਹ ਮਾਰ ਕੇ ਨਜ਼ਰ ਤੱਕ ਲੈ,
ਗੁਰੂ ਨਗਰੀ ਦਾ ਅੱਜ ਕੀ ਹਾਲ ਹੋਇਆ।
ਅੰਮ੍ਰਿਤ ਸਰੋਵਰ ਜੋ ਅੰਮ੍ਰਿਤ ਦਾ ਸਰ ਹੈ ਸੀ,
ਨਾਲ ਲਹੂ ਦੇ ਅੱਜ ਉਹ ਲਾਲ ਹੋਇਆ।
ਪਰਿਕਰਮਾਂ ਵਿੱਚ ਵੀ ਆਣ ਕੇ ਦੇਖ ਲੈ ਤੂੰ,
ਬੁਰਾ ਹਾਲ ਹੈ ਟੈਂਕਾਂ ਦੇ ਨਾਲ ਹੋਇਆ।
ਕਲਮ ਕਰ ਨਾ ਸੱਕੇ ਬਿਆਨ ਮੇਰੀ,
ਅਕਾਲ ਤਖ਼ਤ ਦੇ ਜੋ ਹੈ ਨਾਲ ਹੋਇਆ।

ਚਾਰ ਚੁਫ਼ੇਰੇ ਹਰਿਮੰਦਰ ਦੇ ਮਾਰ ਫੇਰਾ,
ਕੌਮੀਂ ਯਾਦਗਰਾਂ ਸਭ ਬਰਬਾਦ ਹੋਈਆਂ।
ਰੈਫਰੈਂਸ ਲਾਇਬਰੇਰੀ ਵੱਲ ਵੀ ਮਾਰ ਝਾਤੀ,
ਗੁਰੂ ਗਰੰਥ ਦੀਆਂ ਬੀੜਾਂ ਵੀ ਰਾਖ ਹੋਈਆਂ।
ਤੋਸ਼ੇ ਖਾਨੇ ਤਕ ਪਹੁੰਚ ਕੇ ਦੇਖ ਲੈ ਤੂੰ,
ਸਣੇ ਚਾਨਣੀ ਚੀਜ਼ਾਂ ਸਭ ਨਾਸ ਹੋਈਆਂ।
ਸਾਬਤ ਦਿਸੇ ਨਾ ਕੋਈ ਇਮਾਰਤ ਇਥੇ,
ਨਾਲ ਤੋਪਾਂ ਦੇ ਸਾਰੀਆਂ ਸਾਫ਼ ਹੋਈਆਂ।

ਨਾਨਕ ਨਿਵਾਸ ਤੇ ਸਰਾਂ ਦਾ ਕੀ ਦੱਸਾਂ,
ਸਮੁੰਦਰੀ ਹਾਲ ਵੀ ਜ਼ਾਲਮਾਂ ਸਾੜ ਦਿੱਤਾ।
ਮੰਜੀ ਸਾਹਿਬ ਦੇ ਹਾਲ ਦਾ ਹਾਲ ਇਹੋ,
ਲੰਗਰ ਸਾਹਿਬ ਵੀ ਤੋਪਾਂ ਉਖਾੜ ਦਿੱਤਾ।
ਅਜਾਇਬ ਘਰ ਦੀ ਸ਼ਾਨ ਨਾ ਨਜ਼ਰ ਆਵੇ,
ਨਿਸ਼ਾਨ ਸਾਹਿਬ ਵੀ ਗੋਲੀਆਂ ਪਾੜ ਦਿੱਤਾ।
ਨਜ਼ਰ ਆਵੇ ਨਾ ਕੋਈ ਛਬੀਲ ਇਥੇ,
ਲਹੂ ਸਿੰਘਾਂ ਦਾ ਥਾਂ ਥਾਂ ਚਾੜ੍ਹ ਦਿੱਤਾ।

ਸੱਚੇ ਪਾਤਿਸ਼ਾਹ ਹੋਰ ਮੈਂ ਕੀ ਦੱਸਾਂ,
ਹਰਿਮੰਦਰ ਵਿੱਚ ਅਨਗਿਣਤ ਸੁਰਾਖ ਹੋ ਗਏ।
ਅਵਤਾਰ ਸਿੰਘ ਜੋ ਗੁਰਾਂ ਦੀ ਤਾਬਿਆ ਸੀ,
ਗੋਲੇ ਉਸ ਦੀ ਛਾਤੀ 'ਚੋਂ ਪਾਰ ਹੋ ਗਏ।
ਜੋਤਿ ਉਹ ਵੀ ਜ਼ਾਲਮਾਂ ਬੰਦ ਕੀਤੀ,
ਜਗਦੀ ਜਿਸ ਨੂੰ ਸੈਂਕੜੇ ਚਾਰ ਹੋ ਗਏ।
ਬਾਕੀ ਪੁੱਛ ਸ਼ਹੀਦਾਂ ਨੂੰ ਜਾ ਕੇ ਤੂੰ,
ਜੋ ਜੋ ਕੌਮ ਤੇ ਅਤਿਆਚਾਰ ਹੋ ਗਏ।



# ਲਲਕਾਰ

ਵੇ ਆ ਪਰਖ ਖੰਡੇ ਦੀ ਧਾਰ ਨੂੰ, ਵੈਰੀ ਰਹੇ ਵੰਗਾਰ।
ਵੇ ਆ ਗਰਜ ਮੈਦਾਨੇ ਯੋਧਿਆ, ਕੌਮ ਰਹੀ ਲਲਕਾਰ।
ਵੇ ਅਕਾਲ ਤਖ਼ਤ ਤੇਰਾ ਢਹਿ ਗਿਆ, ਜ਼ਖ਼ਮੀਂ ਅੱਜ ਦਰਬਾਰ।
ਵੇ ਹੋਈ ਧਰਤੀ ਲਹੂ ਲੁਹਾਨ ਵੇ, ਜੁਆਨੀ ਦਿੱਤੀ ਮਾਰ।
ਵੇ ਇਥੇ ਜ਼ਾਲਮ ਤੋਪਾਂ ਬੀੜੀਆਂ, ਟੈਂਕ ਦਿੱਤੇ ਨੇ ਚਾੜ੍ਹ।
ਵੇ ਇਥੇ ਬੂਟਾਂ ਸਣੇ ਪਰਿਕਰਮੀਂ, ਫਿਰੇ ਵੈਰੀ ਦੀ ਧਾੜ੍ਹ।
ਵੇ ਇਥੇ ਲਹੂ ਪਾਣੀ ਇੱਕ ਹੋ ਗਿਆ, ਚੜ੍ਹਿਆ ਹੜ੍ਹ ਸ਼ੁਮਾਰ।
ਵੇ ਇਥੇ ਗੋਲੀਆਂ ਨੇ ਸਭ ਭੁੰਨ ਤੇ, ਜਿਉਂ ਦਾਣੇ ਭਠਿਆਰ।
ਵੇ ਇਥੇ ਤੋਸ਼ਾਖਾਨਾ ਲੁੱਟਿਆ, ਚਾਨਣੀ ਦਿੱਤੀ ਸਾੜ।
ਵੇ ਇਥੇ ਅੱਗਾਂ ਲਾ ਕੇ ਫੂਕਤੀ, ਵਿਰਾਸਤ ਬੇ-ਸ਼ੁਮਾਰ।
ਵੇ ਇਥੇ ਲੂਹੇ ਹੁਕਮ ਨਿਸ਼ਾਨ ਤੇ, ਗੁਰੂ ਗਰੰਥ ਅਪਾਰ।
ਵੇ ਇਥੇ ਰੂਹ ਕੌਮ ਦੀ ਸਾੜ ਤੀ, ਖਾ ਵੈਰੀ ਨੇ ਖਾਰ।
ਵੇ ਇਥੇ ਬੱਚੇ ਮਾਰੇ ਵਿਲਕਦੇ, ਛਾਤੀ ਨਾਲੋਂ ਉਤਾਰ।
ਵੇ ਇਥੇ ਭੈਣਾਂ ਹੋਈਆਂ ਇਕੱਲੀਆਂ, ਵੀਰ ਦਿੱਤੇ ਨੇ ਮਾਰ।
ਵੇ ਇਥੇ ਜਿਉਂਦੇ ਫੜ ਕੇ ਸਾੜ ਤੇ, ਸਿਵੀਂ ਬਲੇ ਅੰਗਿਆਰ।
ਵੇ ਇਥੇ ਵਿਹੜੇ ਸੁੰਞੇ ਕਰ ਤੇ, ਦਿੱਤੇ ਘਰ ਉਜਾੜ।
ਵੇ ਇਥੇ ਰੋਲੀ ਪੱਤ ਪੰਜਾਬ ਦੀ, ਸਿਰ ਤੋਂ ਪੱਗ ਉਤਾਰ।
ਵੇ ਇਥੇ ਵਾਲ ਭੈਣਾਂ ਦੇ ਖਿਲਰੇ, ਚੁੰਨੀ ਦਿੱਤੀ ਪਾੜ।
ਵੇ ਇਥੇ ਬੇੜੀ ਭਰ ਗਈ ਪਾਪ ਦੀ, ਛਾਇਆ ਧੁੰਧੂ ਕਾਰ।
ਵੇ ਇਥੇ ਰੂਹ ਮੱਸੇ ਦੀ ਕੂਕਦੀ, ਮੱਚੀ ਹਾਹਾਕਾਰ।
ਵੇ ਆ ਪਰਖ ਖੰਡੇ ਦੀ ਧਾਰ ਨੂੰ, ਵੈਰੀ ਰਹੇ ਵੰਗਾਰ।
ਵੇ ਆ ਗਰਜ ਮੈਦਾਨੇ ਯੋਧਿਆ, ਕੌਮ ਰਹੀ ਲਲਕਾਰ।



# ਰਾਣੀ ਹਿੰਦ ਦੀ

ਹਿੰਦ ਦੀ ਸੀ ਰਾਣੀ ਨਾਮ ਇੰਦਰਾ ਚਲਾਕ ਬੜੀ,
ਜ਼ਾਲਮ ਨਿਰਦਈ ਬਹੁਤ ਵੱਡੀ ਹੰਕਾਰੀ ਸੀ।
ਘੱਟ ਗਿਣਤੀ ਕੌਮਾਂ ਤਾਈਂ ਨਿੱਤ ਨਵੇਂ ਡੰਗ ਮਾਰੇ,
ਫਿਰਕਾ ਪ੍ਰਸਤ ਪੁੱਜ ਕੇ ਉਹ ਨਾਗਾਂ ਦੀ ਪਟਾਰੀ ਸੀ।
ਮਨੁੱਖਤਾ ਦਾ ਲਹੂ ਚੂਸੇ ਰੱਬ ਦਾ ਨਾ ਖੌਫ਼ ਕਰੇ,
ਮਹਾਂਮਾਰੀ ਬਣ ਆਈ ਹੈਜ਼ੇ ਦੀ ਬੀਮਾਰੀ ਸੀ ।
ਸਿੱਖਾਂ ਨੂੰ ਮਕਾਉਣ ਦੇ ਲਈ ਚਿਰਾਂ ਤੋਂ ਵਿਉਤਾਂ ਸੋਚੇ,
ਵੱਡੀ ਵੈਰੀ ਖ਼ਾਲਸੇ ਦੀ ਖ਼ਾਰ ਖਾਂਦੀ ਭਾਰੀ ਸੀ।
ਪੰਥ ਉਤੇ ਵਾਰ ਕੀਤਾ ਅਕਾਲ ਤਖ਼ਤ ਢਾਹ ਦਿੱਤਾ,
ਟੈਂਕਾਂ ਤੋਪਾਂ ਨਾਲ ਫੌਜ ਅੰਮ੍ਰਿਤਸਰ ਚਾੜ੍ਹੀ ਸੀ।
ਦਰਸ਼ਨਾਂ ਨੂੰ ਆਏ ਸਿੱਖ ਗੋਲੀਆਂ ਨਾਲ ਭੁੰਨ ਸੁੱਟੇ,
ਕੋਹ ਸੁੱਟੀ ਸੰਗਤ ਸਾਰੀ ਕਹਿਰ ਕੀਤਾ ਭਾਰੀ ਸੀ।
ਸਾਹਿੱਤ ਨੂੰ ਲਗਾਈ ਅੱਗ ਲੁੱਟ ਲਿਆ ਤੋਸ਼ਾ ਖਾਨਾ,
ਜ਼ੁਲਮ ਵਾਲੀ ਅੱਤ ਕੀਤੀ ਕੀਤੀ ਬਹੁਤ ਮਾੜੀ ਸੀ।
ਚੁਣ ਚੁਣ ਚੁਣ ਲਈ ਜੁਆਨੀ ਸਾਰੀ ਪਿੰਡਾਂ ਵਿੱਚੋਂ,
ਦਾਣਿਆਂ ਦੇ ਵਾਂਗ ਭੁੰਨ ਰਾਹਾਂ 'ਚ ਖਲਾਰੀ ਸੀ।
ਕੌਮ ਦੀ ਤਬਾਹੀ ਦੇਖ ਰੋਹ ਵਿੱਚ ਪੰਥ ਆਇਆ,
ਲਹੂ ਨੇ ਉਬਾਲੇ ਖਾਦੇ ਗੁੱਸਾ ਆਇਆ ਭਾਰੀ ਸੀ।
ਤਲੀ ਤੇ ਟਿਕਾ ਕੇ ਸੀਸ ਨਿੱਤਰੇ ਦੋ ਸਿੰਘ ਸੂਰੇ,
ਬਿਅੰਤ ਸਿੰਘ ਸਤਵੰਤ ਸਿੰਘ ਯੋਧੇ ਬਲਕਾਰੀ ਸੀ।
ਵੈਰੀ ਨੂੰ ਮਕਾਉਣ ਦੇ ਲਈ ਭਖੇ ਚਿਹਰੇ ਸੂਰਿਆਂ ਦੇ,
ਵਾਹਿਗੁਰੂ ਤੇ ਓਟ ਰੱਖ ਕਰ ਲਈ ਤਿਆਰੀ ਸੀ।
ਮੌਕੇ ਦੀ ਉਡੀਕ ਵਿੱਚ ਬੈਠੇ ਸੀ ਤਿਆਰ ਹੋ ਕੇ,
ਪੰਥ ਦੀ ਨਿਭਾਉਣੀ ਸੇਵਾ ਮਨਾ ਵਿੱਚ ਧਾਰੀ ਸੀ।
ਇਕੱਤੀ ਸੀ ਤਰੀਖ਼ ਦਿਨ ਆਖਰੀ ਅਕਤੂਬਰ ਮਹੀਨਾ,
ਘਰੋਂ ਰਾਣੀਂ ਬਾਹਰ ਆਈ ਪਹਿਰਾ ਉੱਤੇ ਭਾਰੀ ਸੀ।
ਬਿਅੰਤ ਸਿੰਘ ਸਤਵੰਤ ਸਿੰਘ ਦੋਵੇਂ ਵੀਰ ਖੜੇ ਅੱਗੇ,
ਸੂਰੇ ਦਸਮੇਸ਼ ਜੀ ਦੇ ਕਰ ਕੇ ਤਿਆਰੀ ਸੀ।

ਸਿੰਘਾਂ ਤਾਈਂ ਦੇਖ ਕੰਬੀ ਕੀਤੇ ਪਾਪ ਯਾਦ ਆਏ,
ਮਾਰੀ ਗਈ ਹਾਏ ਕਹਿੰਦੀ ਬਣ ਕੇ ਵਿਚਾਰੀ ਸੀ।
ਹੱਥ ਜੋੜ ਮੰਗੇ ਮੁਆਫ਼ੀ ਬਖ਼ਸ਼ ਦਿਉ ਖ਼ਾਲਸਾ ਜੀ,
ਭੁੱਲ ਗਈ ਮੈਂ ਭੁੱਲ ਵਿੱਚ ਗਈ ਹੰਕਾਰੀ ਸੀ।
ਮੁਆਫ਼ੀ ਮੰਗ ਰੱਬ ਕੋਲੋਂ ਬਿਅੰਤ ਸਿੰਘ ਗ਼ਰਜ਼ ਬੋਲੇ,
ਛੱਡ ਕੇ ਜੈਕਾਰਾ ਝੱਟ ਗੋਲੀ ਤਾੜ ਮਾਰੀ ਸੀ।
ਡਿੱਗ ਪਈ ਜਮੀਨ ਉੱਤੇ ਨਾਗਣ ਵਾਂਗ ਵਿੱਸ ਘੋਲੇ,
ਰਹਿੰਦੀ ਕਸਰ ਕੱਢਤੀ ਸਤਵੰਤ ਸਿੰਘ ਸਾਰੀ ਸੀ।
ਸਟੇਨ ਦੇ ਬਰੱਸਟ ਛੱਡ ਭੁਰਜੀ ਵਾਂਗ ਭੁੰਨ ਸੁੱਟੀ,
ਪਲਾਂ ਵਿੱਚ ਠੰਡੀ ਹੋ ਗਈ ਨਾਗਾਂ ਦੀ ਪਟਾਰੀ ਸੀ।
ਬੋਲੇ ਸੋ ਨਿਹਾਲ ਕਹਿ ਜੈਕਾਰੇ ਛੱਡੇ ਸੂਰਿਆਂ ਨੇ,
ਸਤਿ ਸ੍ਰੀ ਅਕਾਲ ਮੁੱਖੋਂ ਦੋਹਾਂ ਨੇ ਉਚਾਰੀ ਸੀ।
ਨਰਕਾਂ ਦੀ ਵਾਸੀ ਦਿੱਤੀ ਨਰਕ ਪਹੁੰਚਾ ਸਿੰਘਾਂ,
ਆਪ ਕੀਤੀ ਸ਼ੇਰਾਂ ਨੇ ਬੈਕੁੰਠ ਦੀ ਤਿਆਰੀ ਸੀ।
ਮੱਚੀ ਤੜਥੱਲੀ ਸਾਰੇ ਹਿੰਦ ਵਿੱਚ ਵੈਣ ਪੈ ਗਏ,
ਸਿੰਘਾਂ ਦੀ ਜੈਕਾਰ ਅੱਜ ਗੂੰਜਦੀ ਨਿਆਰੀ ਸੀ।
ਭੱਜ ਗਏ ਕਮਾਂਡੋ ਸਾਰੇ ਜਿਸ ਪਾਸੇ ਰਾਹ ਲੱਭਾ,
ਛੁੱਟ ਗਈ ਤਰੇਲੀ ਜਾਨ ਸਭ ਨੂੰ ਪਿਆਰੀ ਸੀ।



# ਲੌਂਗੋਵਾਲ

ਲੌਂਗੋਵਾਲ ਸਿੱਖ ਕੌਮ ਨਾਲ, ਕਰ ਗਿਆ ਗਦਾਰੀ।
ਉਹ ਬਾਹਾਂ ਖੜੀਆਂ ਕਰ ਗਿਆ, ਕਰ ਜਾਨ ਪਿਆਰੀ।
ਉਹ ਫੌਜ ਦੀ ਗੱਡੀ ਚੜ੍ਹ ਗਿਆ, ਛੱਡ ਸੰਗਤ ਸਾਰੀ।
ਉਹ ਲਾਸ਼ਾਂ ਉੱਤੋਂ ਲੰਘ ਗਿਆ, ਕਰ ਨੀਅਤ ਮਾੜੀ।
ਉਹਨੇ ਅਣਖ਼ ਕੌਮ ਦੀ ਰੋਲਤੀ, ਕਰ ਗਿਆ ਮਕਾਰੀ।
ਉਹਨੇ ਝੱਟ ਕੁਰਬਾਨੀ ਵੇਚਤੀ, ਸਿੱਖ ਕੌਮ ਦੀ ਸਾਰੀ।
ਉਹਨੇ ਰੋਲੀ ਪੱਤ ਪੰਜਾਬ ਦੀ, ਕਰਤੀ ਖੁਆਰੀ।
ਉਹਨੇ ਦਗ਼ਾ ਕਮਾਇਆ ਪੰਥ ਨਾਲ, ਦੇ ਧੋਖਾ ਭਾਰੀ।
ਉਹਨੇ ਕੀਤੀ ਭੰਗ ਅਰਦਾਸ ਸੀ, ਗੁਰਮਤਿ ਵਿਸਾਰੀ।
ਉਹਨੇ ਤੋੜਿਆ ਨਾਤਾ ਪੰਥ ਤੋਂ, ਪਾ ਦਿੱਲੀ ਯਾਰੀ।
ਉਹਦੇ ਨਾਲ ਬਲਵੰਤ ਸੁਰਜੀਤ ਸਿਹੁੰ, ਕੇਂਦਰ ਦੇ ਆੜੀ।
ਉਹਨੇ ਜਾ ਸਮਝੌਤਾ ਕਰ ਲਿਆ, ਪਾ ਰਜੀਵ ਨਾ ਯਾਰੀ।
ਉਹਨੇ ਗਿਆਰਾਂ ਸੂਤਰੀ ਰਜੀਵ ਦੀ, ਗੱਲ ਮੰਨੀ ਸਾਰੀ।
ਉਹਨੇ ਦਸਤਖ਼ਤ ਕਰਕੇ ਰੱਖਤੀ, ਕੌਮ ਗਿਰਵੀ ਸਾਰੀ।
ਉਹਨੇ ਪਾਣੀ ਵੇਚ ਪੰਜਾਬ ਦਾ, ਕਿਰਸਾਨੀ ਮਾਰੀ।
ਉਹਨੇ ਸਿੱਖ ਇੱਕ ਵੱਖਰੀ ਕੌਮ ਦੀ, ਗੱਲ ਦਿਲੋਂ ਵਿਸਾਰੀ।
ਉਹਨੇ ਧਰਮ ਯੁੱਧ ਨੂੰ ਛੱਡ ਕੇ, ਛੁਰੀ ਪਿੱਠ 'ਚ ਮਾਰੀ।
ਉਹਨੇ ਕੂੜ ਕੁਸੱਤ ਤੇ ਕੁਫ਼ਰ ਦੀ, ਕਰ ਲਈ ਸਵਾਰੀ।
ਉਹਦੀ ਤੱਕ ਗਦਾਰੀ ਕੌਮ ਦੇ, ਦਿਲ ਭਾਂਬੜ ਬਲਿਆ।
ਉਹਦੀ ਦੇਖ ਮਕਾਰੀ ਸਿੱਖਾਂ ਦੇ, ਮਨ ਗੁੱਸਾ ਭਰਿਆ।
ਉਹਦਾ ਭਾਰ ਭੋਇੰ ਤੋਂ ਚੁੱਕਣ ਲਈ, ਕਰ ਲਈ ਤਿਆਰੀ।
ਉਹਦਾ ਕੂੜ ਕੁਸੱਤ ਮਕਾਉਣ ਲਈ, ਸ਼ਮਸ਼ੀਰ ਸਵਾਰੀ।
ਉਹ ਤੁਰ ਪਏ ਜੋਧੇ ਗੱਭਰੂ, ਕੌਮੀ ਪਰਵਾਨੇ।
ਉਹ ਅੱਪੜੇ ਝਬਦੇ ਸ਼ੇਰਪੁਰ, ਬਾਂਕੇ ਮਸਤਾਨੇ।
ਜਦ ਕੂੜ ਸਾਧ ਨੇ ਬੋਲਿਆ, ਸਟੇਜ ਤੇ ਖੜ੍ਹ ਕੇ।
ਝੱਟ ਯੋਧੇ ਭਬਕੇ ਹੱਥਾਂ ਵਿੱਚ, ਸ਼ਸ਼ਤਰ ਸੀ ਫੜ ਕੇ।
ਉਹ ਨਰਕੀਂ ਸਾਧ ਪਹੁੰਚਾਉਣ ਲਈ, ਕੱਟ ਟਿਕਟ ਲਿਆਏ।
ਭੋਂ ਅਕਿਰਤਘਣਾ ਦੇ ਭਾਰ ਤੋਂ, ਹੌਲੀ ਹੋ ਜਾਏ।

ਉਥੇ ਛੱਡ ਜੈਕਾਰੇ ਸੂਰਿਆਂ, ਗੋਲੀ ਚਲਾਈ।
ਉਹ ਦੀ ਵੱਖੀ ਦੇ ਵਿੱਚ ਲੱਗ ਗਈ, ਪਾਉਂਦਾ ਦੁਹਾਈ।
ਉਹ ਹਾਏ ਹਾਏ ਕਹਿੰਦਾ ਉਲਟਕੇ, ਡਿੱਗਾ ਗਛ ਖਾ ਕੇ।
ਸਿੰਘ ਅਣਖ਼ ਵਿਖਾ ਗਏ ਕੌਮ ਦੀ, ਸੀ ਜੌਹਰ ਦਿਖਾ ਕੇ।



# ਜੱਸ ਗਾਉ

ਵਿਸਾਖੀ ਉਨੀ ਸੌ ਅਠੱਤਰ ਨੂੰ, ਤੁਰ ਪਏ ਕੌਮ ਦੇ ਕੁਝ ਪਰਵਾਨੇ।
ਅਰਦਾਸਾ ਸੋਧ ਕੇ ਚੱਲ ਪਏ ਸੀ,ਬੰਨ ਲਏ ਹੱਥੀਂ ਮੌਤ ਦੇ ਗਾਨੇ।
ਪੀ ਜ਼ਾਮ ਸ਼ਹਾਦਤ ਦਾ, ਕਰ ਗਏ ਕਾਰਨਾਮੇਂ ਸੀ ਭਾਰੀ।
ਜੱਸ ਗਾਉ ਸ਼ਹੀਦਾਂ ਦਾ, ਜਿਹਨਾਂ ਜਾਨ ਕੌਮ ਤੋਂ ਵਾਰੀ।

ਜਦ ਮਹਿਤੇ ਚੌਂਕ ਵਿਖੇ, ਦਿੱਤੀ ਆ ਸੰਤਾਂ ਗ੍ਰਿਫਤਾਰੀ।
ਰੋਹ ਭਰੀ ਜੁਆਨੀ ਨੇ, ਆ ਕੇ ਸਿਰਾਂ ਦੀ ਕੀਮਤ ਤਾਰੀ।
ਦੇਖ ਕੇ ਦੰਗ ਰਹਿ ਗਈ, ਦੁਨੀਆਂ ਫਿਰ ਸਾਰੀ ਦੀ ਸਾਰੀ।
ਜੱਸ ਗਾਉ ਸ਼ਹੀਦਾਂ ਦਾ, ਜਿਹਨਾਂ ਜਾਨ ਕੌਮ ਤੋਂ ਵਾਰੀ।

ਜਦ ਵਿੱਚ ਦਹੇੜੂ ਦੇ, ਘੇਰਾ ਆਣ ਪੁਲਸ ਨੇ ਪਾਇਆ।
ਲਾਈ ਦੇਰ ਨਾ ਸੂਰਿਆਂ ਨੇ, ਝੱਟ ਪੱਟ ਆਪਣਾ ਫਰਜ਼ ਨਿਭਾਇਆ।
ਸਿੰਘ ਮਜਾ ਚਿਖਾ ਗਏ ਸੀ, ਗੋਲੀ ਕੱਢ ਦੁਸਟਾਂ ਦੇ ਮਾਰੀ।
ਜੱਸ ਗਾਉ ਸ਼ਹੀਦਾਂ ਦਾ, ਜਿਹਨਾਂ ਜਾਨ ਕੌਮ ਤੋਂ ਵਾਰੀ।

ਮੁਸੀਬਤ ਸਿੰਘ ਸੂਰਮੇਂ ਨੇ, ਆ ਹਵਾਈ ਜਹਾਜ ਉਡਾਇਆ।
ਜ਼ਿੰਦ ਵਾਰ ਕੇ ਯੋਧੇ ਨੇ, ਆਪਣੀ ਕੌਮ ਦਾਂ ਨਾਂਅ ਚਮਕਾਇਆ।
ਸ਼ੇਰ ਹੋ ਸ਼ਹੀਦ ਗਿਆ, ਕੀਤੀ ਜਾਨ ਨਾ ਉਹਨੇ ਪਿਆਰੀ।
ਜੱਸ ਗਾਉ ਸ਼ਹੀਦਾਂ ਦਾ, ਜਿਹਨਾਂ ਜਾਨ ਕੌਮ ਤੋਂ ਵਾਰੀ।

ਬੁੱਲੋਵਾਲ ਪਿੰਡ ਵਿਖੇ, ਕੀਤੀ ਸਿੰਘਾਂ ਜਦ ਕੁਰਬਾਨੀ।
ਮੈਂ ਮਰਾਂ ਪੰਥ ਜੀਵੇ, ਲੱਗ ਜਾਏ ਕੌਮ ਲੇਖੇ ਜ਼ਿੰਦਗਾਨੀ।
ਲਿਖ ਇਹ ਹੱਥਾਂ ਤੇ, ਮੁੱਖੋਂ ਫਤਹਿ ਸੀ ਫਿਰ ਉਚਾਰੀ।
ਜੱਸ ਗਾਉ ਸ਼ਹੀਦਾਂ ਦਾ, ਜਿਹਨਾਂ ਜਾਨ ਕੌਮ ਤੋਂ ਵਾਰੀ।

ਮੁੜ ਅੱਜ ਖੂੰਨ ਸ਼ਹੀਦਾਂ ਦਾ, ਸਿੰਘੋ ਸਾਨੂੰ ਪਿਆ ਲਲਕਾਰੇ।
ਆਉ ਤੇਗ ਉਠਾ ਲਈਏ, ਜਾਈਏ ਸਿੱਖ ਪੰਥ ਤੋਂ ਵਾਰੇ।
ਕੌਮ ਆਜ਼ਾਦ ਕਰਾਵਣ ਲਈ, ਕਰੀਏ ਡਟ ਕੇ ਖੂਬ ਤਿਆਰੀ।
ਜੱਸ ਗਾਉ ਸ਼ਹੀਦਾਂ ਦਾ, ਜਿਹਨਾਂ ਜਾਨ ਕੌਮ ਤੋਂ ਵਾਰੀ।

# ਕੌਮੀ ਅਵਾਜ਼

ਕੀ ਦੱਸਾਂ ਕੋਈ ਦਰਦ ਨਾ ਸੁਣਦਾ, ਜ਼ਾਲਮਾਂ ਜ਼ੁਲਮ ਕਮਾਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਕੀ ਕੀ ਜ਼ਾਲਮਾਂ ਅੱਤ ਮਚਾਈ, ਕੀ ਕੀ ਦੁੱਖੜੇ ਫੋਲਾਂ।
ਲੂੰ ਲੂੰ ਕੌਮ ਦਾ ਜ਼ਖ਼ਮੀਂ ਹੋਇਆ, ਕਿਹੜਾ ਫੱਟ ਮੈਂ ਖੋਲਾਂ।
ਥਾਂ ਥਾਂ ਡੁੱਲਿਆ ਲਹੂ ਹੀ ਦਿੱਸੇ, ਨਜ਼ਰ ਜਿੱਥੇ ਵੀ ਜਾਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਬਜ਼ੁਰਗਾਂ ਦੀ ਪੱਤ ਰੋਲੀ ਜਾਂਦੇ, ਇਜ਼ਤ ਧੀਆਂ ਦੀ ਨੋਚੀ।
ਨਸਲਕੁਸ਼ੀ ਹੈ ਪੰਥ ਦੀ ਕਰਨੀ, ਜ਼ਾਲਮ ਬੈਠੇ ਸੋਚੀ।
ਚੁਣ ਚੁਣ ਪੁੱਤ ਮਾਂਵਾਂ ਦੇ ਹੀਰੇ, ਪਾਪੀਆਂ ਮਾਰ ਮੁਕਾਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਅਣਖ਼ੀ ਕਈ ਜਰਨੈਲ ਸੂਰਮੇ, ਕਾਇਰਾਂ ਨੇ ਅੱਜ ਭੁੰਨੇ।
ਕਈ ਮਾਂਵਾਂ ਦੀਆਂ ਗੋਦਾਂ ਖਾਲੀ, ਘਰ ਕਈ ਕੀਤੇ ਸੁੰਨੇ।
ਭੈਣਾਂ ਕਈ ਉਡੀਕ ਕਰਦੀਆਂ, ਵੀਰ ਕਦੋਂ ਘਰ ਆਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਦੇਖੋ ਉਹਨਾਂ ਬੱਚਿਆਂ ਤਾਈਂ, ਕਰ ਯਤੀਮ ਜੋ ਸੁੱਟੇ।
ਉਹਨਾਂ ਨਾਰਾਂ ਤਾਈਂ ਤੱਕੋ, ਸੁਹਾਗ ਜਿਹਨਾਂ ਦੇ ਲੁੱਟੇ।
ਘਰ ਘਰ ਪਿਆ ਉਜਾੜਾ ਸਿੰਘੋ, ਧੂਹ ਦਿਲਾਂ ਨੂੰ ਪਾਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਗੁਰ ਅਸਥਾਨ ਪਵਿੱਤਰ ਸਾਡੇ, ਜ਼ਾਲਮ ਫੌਜ ਨੇ ਘੇਰੇ।
ਮੋਰਚੇ ਬੰਦੀ ਕਰੀ ਬੈਠੇ ਨੇ, ਤੋਪਾਂ ਬੀੜ ਚੁਫ਼ੇਰੇ।
ਖੁੱਲੇ ਦਰਸ਼ਨ ਕਰ ਨਾ ਸੱਕੇ, ਦਰਸ਼ਨਾ ਨੂੰ ਜੋ ਆਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਸਿੰਘੋ ਸਾਡੀ ਸ਼ਾਨ ਨੂੰ ਵੈਰੀ, ਜਾਂਦਾ ਦਾਗ਼ ਲਗਾਈ।
ਅਸਮਤ ਲੁੱਟੇ ਤੇ ਮਾਰੇ ਡਾਕੇ, ਜਾਵੇ ਕਲਮ ਚਲਾਈ।
ਤੁਹਾਡੀ ਸੁੱਤੀ ਪਈ ਕਲਮ ਨੂੰ, ਜਾਗ ਖੌਰੇ ਕਦ ਆਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਨਾਪਾਕ ਪੈਰਾਂ ਨਾਲ ਧਰਤ ਗੁਰਾਂ ਦੀ, ਪਲੀਤ ਜ਼ਾਲਮਾਂ ਕੀਤੀ।
ਆਉ ਸਿੰਘੋ ਰਲ ਦਰਦ ਵੰਡਾਉ, ਕੌਮ ਨਾਲ ਜੋ ਬੀਤੀ।
ਜੂਨ ਚੌਰਾਸੀ ਤੇ ਨਵੰਬਰ ਮਹੀਨੇ, ਪਿੰਡੇ ਕਿਵੇਂ ਹੰਡਾਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਘਰ ਘਰ ਵੈਰੀਆਂ ਛਾਉਣੀ ਪਾਈ, ਬੱਚਾ ਬੱਚਾ ਕੋਹਿਆ।
ਅਜੇ ਵੀ ਤੁਹਾਨੂੰ ਦਰਦ ਨਾ ਆਏ, ਰੱਟਾ ਆਪਣਾ ਛੋਹਿਆ।
ਮੈਂ ਹੀ ਚੰਗਾ ਗਦਾਰ ਨੇ ਸਾਰੇ, ਹਰ ਅਕਾਲੀ ਆਖ ਸੁਣਾਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਲੜਨਾ ਆਪਸ ਵਿੱਚ ਤੇ ਤਾਹਨੇ, ਇੱਕ ਦੂਜੇ ਨੂੰ ਦੇਣੇ।
ਸਿੱਖਾਂ ਵਾਲਾ ਕੰਮ ਨਹੀਂ ਇਹ, ਛੱਡ ਦਿਉ ਐਸੇ ਮੇਹਣੇ।
ਏਕਤਾ ਬਾਝੋਂ ਨਹੀਂ ਜੇ ਸਰਨਾ, ਅਵਾਜ਼ ਇਹੋ ਹੀ ਆਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਆਉ ਛੱਡ ਦਿਉ ਖਹਿੜਾ ਸਾਰੇ, ਲੀਡਰੀ ਚੋਂ ਕੀ ਲੈਣਾ।
'ਹੋਹੁ ਇਕੱਤਰ ਮਿਲਹੁ ਮੇਰੇ ਭਾਈ', ਸਤਿਗੁਰਾਂ ਦਾ ਕਹਿਣਾ।
'ਸੇਵਾ ਥੋਹੜੀ ਮਾਗਣ ਬਹੁਤਾ', ਇਹ ਨਾ ਗੁਰਾਂ ਨੂੰ ਭਾਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਇਤਿਹਾਸ ਕਦੇ ਵੀ ਮੁਆਫ਼ ਨਾ ਕਰਨਾ, ਜੋ ਵੀ ਗਲਤੀ ਕਰਦਾ।
ਚੰਗਾ ਮੰਦਾ ਕਰੇ ਜੇ ਕੋਈ, ਕਰ ਨਿਰਨਾ ਹੈ ਧਰਦਾ।
ਸੁਨਾਹਿਰੀ ਪੰਨੇ ਹੋਣ ਨਾ ਕਾਲੇ, ਜੋ ਜਾਨਾ ਵਾਰ ਬਣਾਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਅਕਾਲ ਤਖ਼ਤ ਤੇ ਜੁੜਨਾ ਹੀ ਹੈ, ਜਿੱਤ ਦੀ ਇੱਕੋ ਨਿਸ਼ਾਨੀ।
ਪਰਿਵਾਰਾਂ ਧੜਿਆਂ ਦੇ ਸਭ ਦਾਇਰੇ, ਇਹ ਹੈ ਖੇਡ ਬਿਗ਼ਾਨੀ।
ਜੋ ਫਸਿਆ ਇਹਨਾ ਲੀਕਾਂ ਵਿੱਚ, ਪੰਥ ਦੀ ਸ਼ਾਨ ਘਟਾਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਪੰਥ ਖ਼ਾਲਸੇ ਦੀ ਦੁਨੀਆਂ ਤੋਂ, ਹੈਗੀ ਚਾਲ ਨਿਰਾਲੀ।
ਅਸੂਲ ਸੀ ਜੰਗੀ ਗੁਰਾਂ ਜੋ ਬਖ਼ਸ਼ੇ, ਭੁੱਲੇ ਫਿਰੋ ਕਿਉਂ ਹਾਲੀ।
ਦੂਰ ਕਰੋ ਤੇ ਸ਼ਾਨ ਬਣਾਉ, ਜੋ ਭੁਲੇਖੇ ਵੈਰੀ ਪਾਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਤਨ ਮਨ ਧਨ ਗੁਰਾਂ ਦਾ ਸਿੰਘੋ, ਪੰਥ ਦੇ ਲੇਖੇ ਲਾਉ।
ਪਾਸੇ ਰਹਿਣਾਂ ਬੁਜ਼ਦਿਲ ਬਣਨਾ, ਹਿੱਸਾ ਸਾਰੇ ਪਾਉ।
ਸੰਘਰਸ਼ ਪੰਥ ਦਾ ਤੁਸੀਂ ਪੰਥ ਦੇ, ਲਾਂਭੇ ਕੋਈ ਨਾ ਜਾਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਅਕਾਲੀਉ ਬਣੋ ਅਕਾਲੀ ਸੱਚੇ, ਹੱਥ ਅਕਲ ਨੂੰ ਪਾਉ।
ਛੱਡੋ ਸਭ ਕੁਰਸੀ ਦੀਆਂ ਖੇਡਾਂ, ਮਖੌਲ ਨਾ ਹੋਰ ਉਡਾਉ।
ਧੋ ਦਿਉ ਸਭ ਹੁਣ ਦਾਗ਼ ਪੁਰਾਣੇ, ਨਵਾਂ ਕੋਈ ਨਾ ਲਾਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਤੇਗ਼ ਦੀ ਧਾਰ ਦਸਮੇਸ਼ ਪਿਤਾ ਨੇ, ਪੰਜ ਸੀਸ ਜਦ ਮੰਗੇ।
ਵਾਰੀ ਵਾਰੀ ਸੀ ਪੰਜਾਂ ਵਾਰੇ, ਮੌਤੋਂ ਜਰਾ ਨਾ ਸੰਗੇ।
ਪਾਨ ਖੰਡੇ ਦੀ ਚਾੜ੍ਹ ਗੁਰਾਂ ਨੇ, ਪਿਆਰੇ ਪੰਜ ਸਜਾਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਕਲਗੀਧਰ ਦਸਮੇਸ਼ ਪਿਤਾ ਦੀ, ਦੇਖੋ ਖੇਡ ਨਿਆਰੀ।
ਪਿਤਾ ਵਾਰਿਆ ਪੁੱਤਰ ਵਾਰੇ, ਮਾਤਾ ਗੁਜਰੀ ਵਾਰੀ।
ਦੋ ਵਾਰੇ ਚਮਕੌਰ ਗੁਰਾਂ ਨੇ, ਦੋ ਨੀਹਾਂ ਵਿੱਚ ਚਿਣਾਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਜਦ ਵੀ ਮੰਗ ਸਮੇਂ ਨੇ ਕੀਤੀ, ਝੱਟ ਨਿੱਤਰੇ ਸੀ ਸੂਰੇ।
ਬਾਬਾ ਦੀਪ ਸਿੰਘ ਜਿਹੇ ਜੋਧੇ, ਕਹਿਣੀ ਦੇ ਵਿੱਚ ਪੂਰੇ।
ਖਿੱਚ ਲਕੀਰ ਕਿਹਾ ਉਹ ਟੱਪੇ, ਜੋ ਮੌਤ ਨੂੰ ਗਲੇ ਲਗਾਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਕਾਹਨੂੰਵਾਨ ਦਾ ਛੰਭ ਵੀ ਦੇਖੋ, ਕੁੱਪ ਰਹੀੜੇ ਜਾਉ।
ਇੱਕ ਇੱਕ ਇੱਟ ਪਰਿਕਰਮਾਂ ਦੀ ਤੇ, ਨਜ਼ਰ ਤਾਂ ਜਰਾ ਟਿਕਾਉ।
ਭਾਈ ਮਨੀ ਸਿੰਘ ਬਿਰਧ ਅਵਸਥਾ, ਬੰਦ ਬੰਦ ਕਟਵਾਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਜਦ ਵੀ ਕਿਸੇ ਜ਼ਾਲਮਾਂ ਵਿੱਚੋਂ, ਫੜ੍ਹ ਕਦੇ ਸੀ ਮਾਰੀ।
ਸਿੱਖਾਂ ਦਾ ਕਰ ਦਿੱਤਾ ਸਫਾਇਆ, ਕੌਮ ਮਕਾ ਤੀ ਸਾਰੀ।
ਬੋਤਾ ਸਿੰਘ ਤੇ ਗਰਜਾ ਸਿੰਘ ਜਿਹੇ, ਗਰਜ ਸੂਰਮੇਂ ਆਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਸਤਵੰਤ ਬਿਅੰਤ ਸਿੰਘ ਜਿਹੇ ਸੂਰੇ, ਨਿੱਤਰੇ ਛੱਡ ਜੈਕਾਰੇ।
ਹਰਜਿੰਦਰ ਸਿੰਘ ਸੁਖਦੇਵ ਸਿੰਘ ਨੇ, ਦੁਸ਼ਟ ਅਨੇਕਾਂ ਮਾਰੇ।
ਜ਼ਾਲਮਾਂ ਅੱਗੇ ਤਾਣ ਕੇ ਛਾਤੀ, ਕੈਸੇ ਚਣੇ ਚਬਾਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਖਾੜਕੂਆਂ ਤੋਂ ਵਾਰੇ ਜਾਈਏ, ਜਿਹਨਾ ਅਣਖ਼ ਬਚਾਈ।
ਆਪਾ ਵਾਰ ਦੁਸ਼ਟ ਨੇ ਸੋਧੇ, ਪੰਥ ਦੀ ਸ਼ਾਨ ਵਧਾਈ।
ਦਸਮੇਸ਼ ਪਿਤਾ ਦੀ ਤੇਗ਼ ਪਕੜ ਕੇ, ਸੋਹਣੇ ਜੌਹਰ ਦਿਖਾਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

ਵਤਨ ਮੇਰੇ ਤੇ ਰੂਹ ਬਾਬਰ ਦੀ, ਮੁੜ ਮਾਰੇ ਫੁੰਕਾਰੇ।
ਨਾਦਰਸ਼ਾਹ ਅਬਦਾਲੀ ਜਕਰੀਏ, ਪਾਪੀ ਵੱਢ ਹਤਿਆਰੇ।
ਜ਼ੁਲਮ ਕਮਾਉਂਦੇ ਲੁੱਟ ਮਚਾਉਂਦੇ, ਹੋਏ ਫਿਰਨ ਹਲਕਾਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।

'ਰਾਜ ਖ਼ਾਲਸਾ' ਵਰ ਗੁਰਾਂ ਦਾ, ਜੇ ਚਾਹੋ ਹਾਸਲ ਕਰਨਾ।
ਇਕੱਠੇ ਹੋ ਕੇ ਬੋਲੋ ਹੱਲਾ, ਜ਼ਾਲਮ ਤਾਂ ਹੀ ਝੜਨਾ।
ਸਿੰਘੋ ਖ਼ਾਲਸੇ ਅਸੀਂ ਗੁਰਾਂ ਦੇ, ਗੁਰੂ ਆਪੇ ਜਿੱਤ ਕਰਾਏ।
ਉੱਠੋ ਵੇ ਅੱਜ ਫਿਰ ਕੋਈ ਯੋਧਾ, ਮੁੜ ਖੰਡਾ ਖੜਕਾਏ।



# ਸਿੱਖ ਫੌਜੀਆਂ ਨੂੰ

ਸਿੱਖ ਮਾਂਵਾਂ ਦੇ ਫੌਜੀ ਬੇਟਿਉ ਉਏ,
ਜ਼ਰਾ ਕੌਮ ਦਾ ਕਰੋ ਖਿਆਲ ਵੀਰੋ।
ਬੱਦਲ ਜ਼ੁਲਮ ਦੇ ਕੌਮ ਤੇ ਤਣੇ ਕਿਵੇਂ,
ਬੀਤ ਰਹੀ ਕੀ ਕੌਮ ਦੇ ਨਾਲ ਵੀਰੋ।
ਬੱਚੇ ਸਿਸਕਦੇ ਕਿਵੇਂ ਯਤੀਮ ਹੋ ਕੇ,
ਹੋਈਆਂ ਮਾਂਵਾਂ ਨੇ ਹਾਲ ਬਿਹਾਲ ਵੀਰੋ।
ਭੈਣਾਂ ਵੀਰਾਂ ਦੀ ਕਰਨ ਉਡੀਕ ਕਿਵੇਂ,
ਮੰਦੇ ਸੱਜ ਵਿਆਹੀਆਂ ਦੇ ਹਾਲ ਵੀਰੋ।

ਵਤਨ ਗੰਗੂ ਦਾ ਰਾਖੀ ਲਈ ਤੁਸੀਂ ਬੈਠੇ,
ਤੁਹਾਡਾ ਵਤਨ ਤਾਂ ਉਹਨੇ ਉਜਾੜ ਦਿੱਤਾ।
ਟੈਂਕ ਚਾੜ੍ਹ ਕੇ ਸ੍ਰੀ ਦਰਬਾਰ ਉੱਤੇ,
ਅਕਾਲ ਤਖ਼ਤ ਵੀ ਤੋਪਾਂ ਉਖਾੜ ਦਿੱਤਾ।
ਨਾਲ ਗੋਲੀਆਂ ਭੁੰਨ ਕੇ ਸੰਗਤ ਸਾਰੀ,
ਹੜ੍ਹ ਖੂਨ ਦਾ ਵੈਰੀਆਂ ਚਾੜ੍ਹ ਦਿੱਤਾ।
ਅੱਗ ਲਾ ਕੇ ਜ਼ਾਲਮਾਂ ਪਾਪੀਆਂ ਨੇ,
ਸਾਹਿੱਤ ਸਣੇ ਸਰੂਪਾਂ ਵੀ ਸਾੜ ਦਿੱਤਾ।

ਤੱਕੋ ਮਾਂਵਾਂ ਤੇ ਭੈਣਾਂ ਦੀ ਇਜ਼ਤ ਤਾਈਂ,
ਥਾਣੇ ਡੱਕ ਬਜ਼ੁਰਗਾਂ ਨੂੰ ਕੁੱਟੀ ਜਾਂਦੇ।
ਤੁਹਾਡੇ ਵੀਰਾਂ ਨੂੰ ਪਕੜ ਕੇ ਰਾਹਾਂ ਵਿੱਚੋਂ,
ਮਾਰ ਗੋਲੀਆਂ ਮਾਰ ਕੇ ਸੁੱਟੀ ਜਾਂਦੇ।
ਸ਼ੀਰ ਖੋਰ ਖੋਹ ਬੱਚੇ ਵੀ ਮਾਂਵਾਂ ਕੋਲੋਂ,
ਕਰ ਡੱਕਰੇ ਜ਼ਾਲਮ ਨੇ ਟੁੱਕੀ ਜਾਂਦੇ।
ਬੇਗਾਨੇ ਘਰਾਂ ਦੀ ਰਾਖੀ ਦਾ ਕੀ ਫ਼ਾਇਦਾ,
ਤੁਹਾਡੇ ਘਰਾਂ ਨੂੰ ਚੋਰ ਨੇ ਲੁੱਟੀ ਜਾਂਦੇ।

ਮਾਂਵਾਂ ਭੈਣਾਂ ਭਰਾਵਾਂ ਤੋਂ ਦੂਰ ਹੋ ਕੇ,
ਬੈਠੇ ਤੁਸੀਂ ਸਰਹੱਦਾਂ ਤੇ ਜਾ ਵੀਰੋ।
ਤੁਹਾਥੋਂ ਕਿਸੇ ਦਾ ਕਤਲ ਕਰਾਈ ਜਾਂਦੇ,
ਤੁਹਾਡਾ ਕਿਸੇ ਤੋਂ ਰਹੇ ਕਰਾ ਵੀਰੋ।
ਪਰਵਾਨਾ ਵੈਰੀ ਪਰਵਾਨੇ ਦਾ ਰਹੇ ਬਣਿਆਂ,
ਤੀਲੀ ਐਸੀ ਨੇ ਰਹੇ ਲਗਾ ਵੀਰੋ।
ਜਰਾ ਸੋਚੋ ਤੇ ਗੰਗੂ ਦੀ ਚਾਲ ਸਮਝੋ,
ਗੰਗੂ ਰਹੇ ਨੇ ਕਹਿਰ ਕਮਾ ਵੀਰੋ।

ਸ਼ੁਬੇਗ ਸਿੰਘ ਜਰਨੈਲ ਵੀ ਫੌਜ ਵਿੱਚੋਂ,
ਸੇਵਾ ਪੰਥ ਦੀ ਆਣ ਕਮਾਈ ਹੈ ਸੀ।
ਸੋਹਣਾਂ ਲੜਿਆ ਤੇ ਹਿੰਦ ਦੇ ਮਾਣ ਤੋੜੇ,
ਲੱਖਾਂ ਫੌਜ ਨਾਲ ਕੀਤੀ ਲੜਾਈ ਹੈ ਸੀ।
ਜੀਉਂਦੇ ਜੀਅ ਨਾ ਵੈਰੀ ਨੂੰ ਵਧਣ ਦਿੱਤਾ,
ਰੱਖ ਪੰਥ ਦੀ ਸ਼ੇਰ ਵਿਖਾਈ ਹੈ ਸੀ।
ਸ਼ਹੀਦੀ ਪਾ ਗਿਆ ਪੰਥ ਤੋਂ ਜ਼ਿੰਦ ਵਾਰੀ,
ਜ਼ਿੰਦੜੀ ਕੌਮ ਦੇ ਲੇਖੇ ਲਗਾਈ ਹੈ ਸੀ।

ਸਤਵੰਤ ਸਿੰਘ ਬਿਅੰਤ ਸਿੰਘ ਸ਼ੇਰ ਬਾਂਕੇ,
ਜਰ ਸੱਕੇ ਨਾ ਕੌਮੀ ਤਬਾਹੀ ਵੀਰੋ।
ਅਣਖ਼ ਜਾਗੀ ਤੇ ਦਿਲਾਂ ਵਿੱਚ ਬਲੇ ਭਾਂਬੜ,
ਬੰਦੂਕ ਪੰਥ ਦੀ ਪਕੜ ਉਠਾਈ ਵੀਰੋ।
ਸਾਰੇ ਜ਼ੁਲਮ ਦੀ ਜੜ੍ਹ ਨੂੰ ਹੱਥ ਪਾਇਆ,
ਰਾਣੀ ਹਿੰਦ ਦੀ ਮਾਰ ਮੁਕਾਈ ਵੀਰੋ।
ਰਹਿੰਦੀ ਦੁਨੀਆਂ ਤੱਕ ਜੱਗ ਤੇ ਨਾਂਅ ਚਮਕੂ,
ਕਰ ਗਏ ਜੋ ਸ਼ੇਰ ਕਮਾਈ ਵੀਰੋ।

ਕਸਮ ਗੁਰੂ ਗਰੰਥ ਦੀ ਤੁਸਾਂ ਖਾਧੀ,
ਕਰੇ ਗੰਗੂ ਨਾ ਜਰਾ ਸਨਮਾਨ ਵੀਰੋ।
ਮਿਟਾ ਕੇ ਪੰਥ ਨੂੰ ਕੌਮ ਮੈਂ ਖਤਮ ਕਰਨੀ,
ਸ਼ਰੇਆਮ ਕਹੇ ਨਾਲ ਗ਼ੁਮਾਨ ਵੀਰੋ।

ਸਾਡਾ ਧਰਮ ਈਮਾਨ ਤੇ ਅਣਖ਼ ਸਾਡੀ,
ਦੇਖ ਸਕੇ ਨਾ ਵੈਰੀ ਬੇਈਮਾਨ ਵੀਰੋ।
ਬਰਫ਼ ਢੱਕੇ ਪਹਾੜਾਂ ਤੇ ਤੁਸੀਂ ਜਾ ਕੇ,
ਵਾਰ ਰਹੇ ਕਿਉਂ ਗੰਗੂ ਤੋਂ ਜਾਨ ਵੀਰੋ।

ਵੈਰੀ ਨਹੀਂ ਸਰਹੱਦਾਂ ਤੋਂ ਪਾਰ ਸਾਡੇ,
ਵੈਰੀ ਉਹ ਜੋ ਸਾਨੂੰ ਲੜਾ ਰਹੇ ਨੇ।
ਲਹੂ ਪੀਣ ਦੇ ਧੁਰੋਂ ਹੀ ਇਹ ਆਦੀ,
ਲਹੂ ਸਾਡਾ ਵੀ ਇਹੋ ਵਹਾ ਰਹੇ ਨੇ।
ਚੰਦੂ ਲਾਲ ਤੇ ਗੰਗੂ ਦੀ ਰੂਹ ਭੈੜੀ,
ਵੈਰ ਮੁੱਢੋਂ ਹੀ ਇਹ ਕਮਾ ਰਹੇ ਨੇ।
ਅਸੀਂ ਸੱਚ ਤੇ ਹੱਕ ਲਈ ਲੜਨ ਵਾਲੇ,
ਸਾਨੂੰ ਧੋਖੇ ਦੇ ਨਾਲ ਲੜਾ ਰਹੇ ਨੇ।

ਕਸ਼ਮੀਰ ਅਸਾਮ ਤੇ ਜਿੱਥੇ ਵੀ ਲਹਿਰ ਐਸੀ,
ਸਮਝੋ ਤੁਸੀਂ ਆਜ਼ਾਦੀ ਦੀ ਲਹਿਰ ਵੀਰੋ।
ਵੈਰੀ ਨਹੀਂ ਆਜ਼ਾਦੀ ਲਈ ਜੂਝ ਰਹੇ ਨੇ,
ਸਾਡਾ ਉਹਨਾਂ ਦਾ ਨਹੀਂ ਕੋਈ ਵੈਰ ਵੀਰੋ।
ਉਹ ਸਾਡੀ ਆਜ਼ਾਦੀ ਦੀ ਖ਼ੈਰ ਮੰਗਣ,
ਮੰਗੋ ਉਹਨਾਂ ਦੀ ਤੁਸੀਂ ਵੀ ਖ਼ੈਰ ਵੀਰੋ।
ਲਹੂ ਆਜ਼ਾਦੀ ਦਾ ਡੁੱਲੇ ਨਾ ਕਦੇ ਤੁਹਾਥੋਂ,
ਅਜਾਈਂ ਵਹੇ ਨਾ ਲਹੂ ਦੀ ਨਹਿਰ ਵੀਰੋ।

ਕਰੋ ਦੇਰ ਨਾ ਗੰਗੂ ਦੀ ਚਾਲ ਸਮਝੋ,
ਸਬਕ ਗੰਗੂ ਨੂੰ ਰਲ ਸਿਖਾ ਦੇਈਏ।
ਨਸਲ ਕੁਸ਼ੀ ਜੋ ਪੰਥ ਦੀ ਚਾਹੇ ਕਰਨੀ,
ਉਸ ਵੈਰੀ ਦੇ ਛੱਕੇ ਛਡਾ ਦੇਈਏ।
ਸਿੱਖ ਕੌਮ ਦੀ ਆਜ਼ਾਦੀ 'ਚ ਪਾ ਹਿੱਸਾ,
ਘਰ ਕੌਮ ਦਾ ਕੋਈ ਵਸਾ ਲਈਏ।
ਸੁਖੀ ਵੱਸੇ ਦਸਮੇਸ਼ ਦਾ ਪੰਥ ਇਥੇ,
ਰੱਬੀ ਨੂਰ ਦਾ ਸੋਮਾਂ ਵਹਾ ਦੇਈਏ।

✿

# ਆ ਵੇ ਜੁਝਾਰੂ ਵੀਰਾ

ਸਾਕਾ ਸਰਹੰਦ ਦਾ ਤੇ, ਗੜ੍ਹੀ ਚਮਕੌਰ ਦੀ।
ਤੇਰੀ ਕੁਰਬਾਨੀ ਜਿਹੀ ਨਾ, ਇਥੇ ਕਿਸੇ ਹੋਰ ਦੀ।
ਜੱਗ ਵਿੱਚ ਗਈ ਤੇਰਾ, ਨਾਂਅ ਚਮਕਾ।
ਆ ਵੇ ਜੁਝਾਰੂ ਵੀਰਾ, ਆ ਵੇ ਜੁਝਾਰੂ ਵੀਰਾ।
ਤੱਕਦੀ ਆ ਕੌਮ ਤੇਰੀ, ਤੇਰਾ ਮੁੜ ਰਾਹ।

ਤਵੀ ਉੱਤੇ ਗੁਰੂ ਕਿਸੇ, ਚੌਂਕੜੀ ਲਗਾਈ ਸੀ।
ਦੇਗ 'ਚ ਉਬਾਲੇ ਖਾ ਕੇ, ਬਾਣੀ ਫ਼ੁਰਮਾਈ ਸੀ।
ਤੇਰਾ ਭਾਣਾ ਮੀਠਾ ਲਾਗੇ, ਗਏ ਕੋਈ ਗਾ।
ਆ ਵੇ ਜੁਝਾਰੂ ਵੀਰਾ, ਆ ਵੇ ਜੁਝਾਰੂ ਵੀਰਾ।
ਤੱਕਦੀ ਆ ਕੌਮ ਤੇਰੀ, ਤੇਰਾ ਮੁੜ ਰਾਹ।

ਸੀਸ ਤੇ ਰਕਾਬਗੰਜ, ਗੁਰਾਂ ਦੀ ਨਿਸ਼ਾਨੀ ਏ।
ਮਜ਼ਲੂਮਾਂ ਵਾਲੀ ਬਾਂਹ ਫੜ, ਕੀਤੀ ਕੁਰਬਾਨੀ ਏ।
ਸੀਸ ਕੋਈ ਗੁਰੂ ਗਿਆ, ਕਿਸੇ ਲੇਖੇ ਲਾ।
ਆ ਵੇ ਜੁਝਾਰੂ ਵੀਰਾ, ਆ ਵੇ ਜੁਝਾਰੂ ਵੀਰਾ।
ਤੱਕਦੀ ਆ ਕੌਮ ਤੇਰੀ, ਤੇਰਾ ਮੁੜ ਰਾਹ।

ਪੁੱਤਰਾਂ ਦਾ ਦਾਨੀ ਕੋਈ, ਭਾਣਾ ਵਰਤਾ ਗਿਆ।
ਕੌਮ ਉੱਤੋਂ ਬੇਟੇ ਚਾਰ, ਸ਼ਹੀਦ ਸੀ ਕਰਾ ਗਿਆ।
ਗੀਤ ਉਹਦੇ ਜੱਗ ਸਾਰਾ, ਰਿਹਾ ਅੱਜ ਗਾ।
ਆ ਵੇ ਜੁਝਾਰੂ ਵੀਰਾ, ਆ ਵੇ ਜੁਝਾਰੂ ਵੀਰਾ।
ਤੱਕਦੀ ਆ ਕੌਮ ਤੇਰੀ, ਤੇਰਾ ਮੁੜ ਰਾਹ।

ਨੀਹਾਂ 'ਚ ਖਲੋ ਕੇ ਤੈਨੂੰ, ਵਲ਼ ਕੋਈ ਸਿਖਾ ਗਿਆ।
ਸੂਬੇ ਅੱਗੇ ਤਾਣ ਛਾਤੀ, ਫਤਹਿ ਕੋਈ ਬੁਲਾ ਗਿਆ।
ਦਾਦੀ ਮਾਂ ਨੇ ਤੋਰਿਆ ਸੀ, ਗਲ ਨਾਲ ਲਾ।
ਆ ਵੇ ਜੁਝਾਰੂ ਵੀਰਾ, ਆ ਵੇ ਜੁਝਾਰੂ ਵੀਰਾ।
ਤੱਕਦੀ ਆ ਕੌਮ ਤੇਰੀ, ਤੇਰਾ ਮੁੜ ਰਾਹ।

ਬੰਦਾ ਕੋਈ ਪੰਜਾਬ ਵਿੱਚ, ਗੁਰਾਂ ਨੇ ਘਲਾਇਆ ਸੀ।
ਰੋੜਾ ਸਰਹੰਦ ਤਾਈਂ, ਆ ਕੇ ਬਣਾਇਆ ਸੀ।
ਇੱਟ ਨਾਲ ਇੱਟ ਕੋਈ, ਗਿਆ ਖੜਕਾ।
ਆ ਵੇ ਜੁਝਾਰੂ ਵੀਰਾ, ਆ ਵੇ ਜੁਝਾਰੂ ਵੀਰਾ।
ਤੱਕਦੀ ਆ ਕੌਮ ਤੇਰੀ, ਤੇਰਾ ਮੁੜ ਰਾਹ।

ਸੀਸ ਸੀ ਟਿਕਾ ਕੇ ਕੋਈ, ਤਲੀ ਉੱਤੇ ਆ ਗਿਆ।
ਖੰਡਾ ਖੜਕਾ ਕੇ ਕੋਈ, ਜੌਹਰ ਸੀ ਦਿਖਾ ਗਿਆ।
ਪਰਿਕਰਮਾਂ 'ਚ ਪਹੁੰਚ ਗਿਆ, ਪ੍ਰਣ ਨਿਭਾ।
ਆ ਵੇ ਜੁਝਾਰੂ ਵੀਰਾ, ਆ ਵੇ ਜੁਝਾਰੂ ਵੀਰਾ।
ਤੱਕਦੀ ਆ ਕੌਮ ਤੇਰੀ, ਤੇਰਾ ਮੁੜ ਰਾਹ।

ਆਰੇ ਨਾਲ ਤਨ ਕੋਈ, ਬਲੀ ਸੀ ਚਰਾ ਗਿਆ।
ਬੁੱਢੇ ਵਾਰੇ ਬੰਦ ਕੋਈ, ਯੋਧਾ ਸੀ ਕਟਾ ਗਿਆ।
ਕੋਈ ਗਿਆ ਸੀਸ ਉੱਤੋਂ, ਖੋਪਰ ਲੁਹਾ।
ਆ ਵੇ ਜੁਝਾਰੂ ਵੀਰਾ, ਆ ਵੇ ਜੁਝਾਰੂ ਵੀਰਾ।
ਤੱਕਦੀ ਆ ਕੌਮ ਤੇਰੀ, ਤੇਰਾ ਮੁੜ ਰਾਹ।

ਚਰਖੜੀ ਤੇ ਬਾਪ ਬੇਟਾ, ਤੂੰਬਾ ਕੋਈ ਹੋਇਆ ਸੀ।
ਗਲੇ ਵਿੱਚ ਹਾਰ ਮਾਂਵਾਂ, ਪੁੱਤਾਂ ਦਾ ਪਰੋਇਆ ਸੀ।
ਝੋਲੀਆਂ 'ਚ ਟੋਟੇ ਲਏ, ਪੁੱਤਾਂ ਦੇ ਪਵਾ।
ਆ ਵੇ ਜੁਝਾਰੂ ਵੀਰਾ, ਆ ਵੇ ਜੁਝਾਰੂ ਵੀਰਾ।
ਤੱਕਦੀ ਆ ਕੌਮ ਤੇਰੀ, ਤੇਰਾ ਮੁੜ ਰਾਹ।

ਤਖ਼ਤੇ ਤੇ ਖੜ੍ਹ ਕਿਸੇ, ਫਾਂਸੀ ਗਲੇ ਪਾਈ ਸੀ।
ਖਿੜੇ ਮੱਥੇ ਖੁਸ਼ ਹੋ ਕੇ, ਮੌਤ ਪ੍ਰਣਾਈ ਸੀ।
ਵਤਨ ਦੀ ਆਜ਼ਾਦੀ ਵਾਲੇ, ਗੀਤ ਗਿਆ ਗਾ।
ਆ ਵੇ ਜੁਝਾਰੂ ਵੀਰਾ, ਆ ਵੇ ਜੁਝਾਰੂ ਵੀਰਾ।
ਤੱਕਦੀ ਆ ਕੌਮ ਤੇਰੀ, ਤੇਰਾ ਮੁੜ ਰਾਹ।

ਸੜਕ ਉੱਤੇ ਯੋਧਾ ਕੋਈ, ਚੁੰਗੀ ਸੀ ਲਗਾ ਗਿਆ।
ਸੰਮਾਂ ਵਾਲੀ ਡਾਂਗ ਫੜ, ਗਰਜ ਸੀ ਦਿਖਾ ਗਿਆ।
ਸਿੰਘ ਨਾ ਮੁਕਾਇਆਂ ਮੁੱਕੇ, ਗਿਆ ਦਰਸਾ।
ਆ ਵੇ ਜੁਝਾਰੂ ਵੀਰਾ, ਆ ਵੇ ਜੁਝਾਰੂ ਵੀਰਾ।
ਤੱਕਦੀ ਆ ਕੌਮ ਤੇਰੀ, ਤੇਰਾ ਮੁੜ ਰਾਹ।

ਦਿੱਲੀ ਵਿੱਚ ਯੋਧਾ ਕੋਈ, ਤਖ਼ਤ ਸੀ ਹਿਲਾ ਗਿਆ।
ਪੂੰਨੇ ਵਿੱਚ ਸ਼ੇਰ ਕੋਈ, ਭਬਕ ਸੀ ਦਿਖਾ ਗਿਆ।
ਸੰਤ ਕੋਈ ਸੁੱਤੀ ਕੌਮ, ਗਿਆ ਸੀ ਜਗਾ।
ਆ ਵੇ ਜੁਝਾਰੂ ਵੀਰਾ, ਆ ਵੇ ਜੁਝਾਰੂ ਵੀਰਾ।
ਤੱਕਦੀ ਆ ਕੌਮ ਤੇਰੀ, ਤੇਰਾ ਮੁੜ ਰਾਹ।

ਬੰਨ ਕੇ ਬਰੂਦ ਕੋਈ, ਛਾਤੀ ਨਾਲ ਆ ਗਿਆ।
ਜ਼ਾਲਮ ਨੂੰ ਲਗਾ ਕੇ ਅੱਗੇ, ਸ਼ਹੀਦੀ ਕੋਈ ਪਾਗਿਆ।
ਕੌਮ ਲੇਖੇ ਗਿਆ ਕੋਈ, ਜ਼ਿੰਦੜੀ ਲਗਾ।
ਆ ਵੇ ਜੁਝਾਰੂ ਵੀਰਾ, ਆ ਵੇ ਜੁਝਾਰੂ ਵੀਰਾ।
ਤੱਕਦੀ ਆ ਕੌਮ ਤੇਰੀ, ਤੇਰਾ ਮੁੜ ਰਾਹ।



# ਸਿੰਘ ਕਰਨ ਮੁਕਾਬਲਾ

ਸਿੰਘ ਕਰਨ ਮੁਕਾਬਲਾ ਡਟ ਕੇ ਜ਼ੁਲਮਾਂ ਦਾ,
ਭਾਵੇਂ ਕਿੰਨੀਆਂ ਹੋਣ ਸਖ਼ਤ ਸਰਕਾਰਾਂ।
ਈਨ ਕਦੇ ਨਾ ਮੰਨੀ ਕਿਸੇ ਦੀ ਖ਼ਾਲਸੇ ਨੇ,
ਭਾਵੇਂ ਜ਼ਾਲਮਾਂ ਚਿਣਿਆਂ ਵਿੱਚ ਦੀਵਾਰਾਂ।
ਕਰਦੇ ਪਿਆਰ ਨਾ ਸੂਰੇ ਕਦੇ ਜਗੀਰਾਂ ਨੂੰ,
ਠੁੱਡਾਂ ਨਾਲ ਰੇੜੀਆਂ ਸਭ ਸਿੰਘਾਂ ਸਰਦਾਰਾਂ।
ਤਸੀਹੇ ਝੱਲੇ ਧਰਮ ਦੀ ਰਾਖੀ ਕਰਦਿਆਂ ਨੇ,
ਚੜ੍ਹਦਾ ਚਾਅ ਸੀ ਸਭ ਨੂੰ ਜਾਨ ਪੰਥ ਤੋਂ ਵਾਰਾਂ।
ਬੰਨ ਕੇ ਮੌਤ ਦੇ ਗਾਨੇ ਤੁਰ ਪੈਣ ਘੱਤ ਵਹੀਰਾਂ ਨੂੰ,
ਕਰਦੇ ਨਹੀਂ ਕੋਈ ਬੈਠ ਕੇ ਹੋਰ ਵੀਚਾਰਾਂ।
ਚਮਕੇਗਾ ਨਾਂਅ ਸਦਾ ਹੀ ਉਹਨਾ ਵੀਰਾਂ ਦਾ,
ਕੀਤੇ ਕਾਰਨਾਮੇ ਨੇ ਜੋ ਸਿੰਘਾਂ ਸਰਦਾਰਾਂ।
ਨਿਸ਼ਾਨ ਕੇਸਰੀ ਇੱਕ ਨਾ ਇੱਕ ਦਿਨ ਝੂਲੇਗਾ,
ਮੈਦਾਨ 'ਚ ਪੁੱਜ ਗਏ ਕਰਨ ਖ਼ਾਲਸੇ ਵਾਰਾਂ।
ਰਹਿੰਦੀ ਦੁਨੀਆਂ ਤੱਕ ਨਾਂਅ ਲੈ ਲੈ ਵੈਰੀ ਕੰਬਣਗੇ,
ਮਾਰਦੇ ਫਿਰਦੇ ਨੇ ਜੋ ਅੱਜ ਸਾਹਮਣੇ ਟਾਰਾਂ।
ਅੱਤ ਮਚਾਈ ਜਿਹੜੀ ਪੁਲਸ ਨੇ ਵਿੱਚ ਪੰਜਾਬ ਦੇ,
ਭੱਜੂ ਛੱਡ ਮੈਦਾਨ ਨੂੰ ਖਾ ਸਿੰਘਾਂ ਤੋਂ ਮਾਰਾਂ।
ਡੰਕਾ ਵੱਜਣਾ ਆਖ਼ਰ ਸਿੱਖ ਪੰਥ ਦੇ ਨਾਂਅ ਦਾ,
ਗਾਉਣਗੇ ਸੂਰਬੀਰਾਂ ਦੀਆਂ ਥਾਂ ਥਾਂ ਢਾਡੀ ਵਾਰਾਂ।
ਆਕੀ ਰਹੇ ਨਾ ਕੋਈ ਰਾਜ ਕਰੇਗਾ ਖ਼ਾਲਸਾ,
ਲਹੂ ਰੰਗੀ ਧਰਤੀ ਉਤੇ ਨਵੀਆਂ ਆਉਣ ਬਹਾਰਾਂ।
ਸਿੱਕਾ ਨਾਨਕ ਸ਼ਾਹੀ ਇੱਕ ਦਿਨ ਇਥੇ ਚੱਲੇਗਾ,
ਸਿੱਖ ਰਾਜ ਦੀਆਂ ਇਥੇ ਪੈਣ ਗੀਆਂ ਝਲਕਾਰਾਂ।



# ਕਮਰ ਕੱਸੇ

ਕਮਰ ਕੱਸੇ ਹੁਣ ਕਰ ਲਉ ਸ਼ੇਰੋ।
ਕੂੜ ਕੁਸੱਤ ਨੂੰ ਹੂੰਝਾ ਫੇਰੋ।
ਡੰਕੇ ਉਪਰ ਚੋਟ ਲਗਾ ਕੇ।
ਇਕੱਠੇ ਹੋ ਕੇ ਪੈ ਜਾਉ ਧਾਹ ਕੇ।
ਰਿਸ਼ਵਤਖੋਰੀ ਇਹ ਚੋਰ ਬਜਾਰੀ।
ਖਤਮ ਕਰ ਦਿਉ ਠੱਗੀ ਸਾਰੀ।
ਸੱਚ ਨਿਆਂ ਦਾ ਹੋਕਾ ਦੇਵੋ।
ਰਹੋ ਸੁਖੀ ਤੇ ਰਹਿਣ ਵੀ ਦੇਵੋ।
ਲੁੱਟ ਖਸੁੱਟ ਤੇ ਧੋਖੇਬਾਜ਼ੀ।
ਆਪ ਕਰੋ ਨਾ ਖਾਉ ਭਾਜੀ।
ਵੈਰ ਵਿਰੋਧ ਤੇ ਈਰਖਾ ਛੱਡੋ।
ਬੀਮਾਰੀ ਇਸ ਨੂੰ ਜੜ੍ਹ ਤੋਂ ਕੱਢੋ।
ਚੰਗਿਆਈਆਂ ਨੂੰ ਹਿਰਦੇ ਵਸਾਉ।
ਬੁਰਾਈਆਂ ਨੂੰ ਆਉ ਮਾਰ ਭਜਾਉ।
ਵਿਦਿਆ ਦਾ ਜੱਗ ਚਾਨਣ ਕਰੀਏ।
ਦੂਰ ਅਨਪੜ੍ਹਤਾ ਵਤਨ 'ਚੋਂ ਕਰੀਏ।
ਗਰੀਬੀ ਦੀ ਰੇਖਾ ਤੋਂ ਚੁੱਕੀਏ।
ਤਰੱਕੀ ਦੀਆਂ ਲੀਹਾਂ ਤੇ ਸੁੱਟੀਏ।
ਮਗਰ ਮੱਛਾਂ ਦੀ ਦੌੜ ਲਵਾਈਏ।
ਲਹੂ ਪੀਣੀਆਂ ਜੋਕਾਂ ਲਾਹੀਏ।
ਲਾਲੋ ਦੇ ਆਉ ਸਾਥੀ ਬਣ ਕੇ।
ਭਾਗੋ ਅੱਗੇ ਖੜੀਏ ਤਣ ਕੇ।
ਤਾਂਡਵ ਨਾਚ ਨੇ ਬੜਾ ਸਤਾਇਆ।
ਜਬਰ ਜ਼ੁਲਮ ਦਾ ਕਰੋ ਸਫਾਇਆ।
ਕੌਡੇ ਰਾਕਸ਼ ਫੜ ਲਉ ਸਾਰੇ।
ਤਲ ਤਲ ਇਹਨਾਂ ਲੋਕੀਂ ਮਾਰੇ।
ਕਾਫ਼ਲੇ ਬਣ ਘੱਤ ਦਿਉ ਵਹੀਰਾਂ।
ਗ਼ੁਲਾਮੀਂ ਦੀਆਂ ਕੱਟ ਦਿਉ ਜੰਜ਼ੀਰਾਂ।

ਆਜ਼ਾਦੀ ਦੀਆਂ ਮਹਿਕਾਂ ਫੈਲਾ ਕੇ।
ਸਤਿਨਾਮ ਦੀ ਧੁੰਨ ਵਜਾ ਕੇ।
ਜੱਗ ਤੇ ਨਵਾਂ ਸਵੇਰਾ ਕਰੀਏ।
ਤੇਰਾ ਤੇਰਾ ਸਭ ਤੇਰਾ ਕਰੀਏ।

✿

# ਉੱਠੋ ਸਿੰਘੋ

ਉੱਠੋ ਸਿੰਘੋ ਆਉ ਹੰਭਲਾ ਮਾਰੋ।
ਤਕਦੀਰ ਘੜੋ ਤਸਵੀਰ ਸਵਾਰੋ।
ਔਖਾ ਪੈਂਡਾ ਹੈ ਮੰਜ਼ਲ ਭਾਰੀ।
ਪਹੁੰਚੋ ਚਾਲ ਨੂੰ ਰੱਖ ਕੇ ਜਾਰੀ।
ਦੁਸ਼ਮਣ ਤੁਹਾਨੂੰ ਪਿਆ ਵੰਗਾਰੇ।
ਥਾਂ ਥਾਂ ਉਸਨੇ ਕੰਢੇ ਖਿਲਾਰੇ।
ਚੁਣ ਚੁਣ ਚੁਣ ਕੇ ਪਰੇ ਹਟਾਉ।
ਛੇਤੀ ਕਰੋ ਨਾ ਦੇਰੀ ਲਾਉ।
ਬੱਚਾ ਬੁੱਢਾ ਜੁਆਨ ਸਭ ਆਉ।
ਹਿੱਸਾ ਆਪੋ ਆਪਣਾ ਪਾਉ।
ਮੌਤ ਦਾ ਦਿਲ ਚੋਂ ਭੈ ਮਿਟਾ ਕੇ।
ਸ਼ੇਰਾ ਵਾਂਗਰ ਭਬਕ ਦਿਖਾ ਕੇ।
ਸੀਸ ਤਲੀ ਤੇ ਧਰ ਕੇ ਆਉ।
ਗਰਜ ਕੇ ਪੈਰ ਮੈਦਾਨੇ ਪਾਉ।
ਖੜ ਜਾਉ ਟੈਂਕਾਂ ਤੋਪਾਂ ਸਾਹਵੇਂ।
ਤੂੰਬਾ ਤੂੰਬਾ ਉੱਡ ਜਾਉ ਭਾਵੇਂ।
ਵਿਖਾ ਦਿਉ ਜਜ਼ਬਾ ਵੈਰੀ ਤਾਈਂ।
ਹੱਸ ਕੇ ਤੁਰ ਪਉ ਚਾਈਂ ਚਾਈਂ।
ਲਕੀਰ ਖਿੱਚ ਸਮਾਂ ਲਲਕਾਰੇ।
ਤੁਰ ਪਉ ਇਕੱਠੇ ਹੋ ਕੇ ਸਾਰੇ।
ਕੂੜ ਕੁਫ਼ਰ ਦਾ ਭਾਂਡਾ ਫੋੜੋ।
ਜ਼ਾਲਮ ਦੇ ਹੰਕਾਰ ਨੂੰ ਤੋੜੋ।
ਜਲਦੀ ਕਰੋ ਘੱਤ ਦਿਉ ਵਹੀਰਾਂ।
ਤੋੜ ਦਿਉ ਪੈਰੋਂ ਜ਼ੰਜੀਰਾਂ।
ਆਜ਼ਾਦੀ ਦਾ ਆ ਬਿਗਲ ਵਜਾਉ।
ਧੂੰਮਾਂ ਵਿੱਚ ਸੰਸਾਰ ਦੇ ਪਾਉ।
ਸੁਨਹਿਰੀ ਨਵਾਂ ਇਤਿਹਾਸ ਬਣਾਉ।
ਸਿੱਖ ਕੌਮ ਦਾ ਨਾਂਅ ਚਮਕਾਉ।

ਗਰੀਬ ਮਸੂਮ ਨੂੰ ਗਲੇ ਲਗਾ ਕੇ।
ਸਿਰ ਤੋਂ ਸਭ ਦਾ ਭਾਰ ਉਠਾ ਕੇ।
ਪਹਿਰੇਦਾਰ ਸਭ ਬਣ ਕੇ ਆਉ।
ਸੇਵਾ ਸੱਚੀ ਆਣ ਕਮਾਉ।
ਰੱਬੀ ਨਾਮ ਦੀ ਧੁਨ ਵਜਾਉ।
ਪ੍ਰੇਮ ਪਿਆਰ ਦੀ ਜੋਤ ਜਗਾਉ।
ਜੱਗ ਦੇ ਵਿੱਚ ਗੂੰਜੇ ਅਵਾਜ਼।
ਸੱਚੀ ਸਰਕਾਰ ਖ਼ਾਲਸਾ ਰਾਜ।
ਉੱਠੋ ਸਿੰਘੋਂ ਸਭ ਹੰਭਲਾ ਮਾਰੋ।
ਤਕਦੀਰ ਘੜੋ ਤਸਵੀਰ ਸਵਾਰੋ।
ਔਖਾ ਪੈਂਡਾ ਤੇ ਮੰਜ਼ਲ ਭਾਰੀ।
ਪਹੁੰਚੋ ਚਾਲ ਨੂੰ ਰੱਖ ਕੇ ਜਾਰੀ।



## ਖ਼ੁਸ਼ਬੂ

ਲਹੂ ਤੇਰੇ ਦੀ ਮਹਿਕ ਵਿੱਚ, ਆਜ਼ਾਦੀ ਦੀ ਖ਼ੁਸ਼ਬੂ।
ਜਜ਼ਬਾ ਜੋਸ਼ ਹੁਲਾਸ ਤੇ, ਜਿੰਦਾ ਦਿਲੀ ਦੀ ਰੂਹ।
ਕੰਮਜ਼ੋਰ ਗਰੀਬ ਨਿਤਾਣਿਆਂ, ਸੁਨਹਿਰੀ ਦਿਸਦੀ ਆਸ।
ਦੁੱਖ ਦਲਿਦਰ ਤੇ ਪੀੜ ਦੇ, ਦੂਰ ਹੋਣ ਦਾ ਸਾਸ।
ਲੁੱਟ ਖਸੁੱਟ ਤੇ ਚੋਰੀਆਂ, ਜਾਪਣ ਚੱਲੀਆਂ ਮੁੱਕ।
ਬਸੰਤ ਬਹਾਰਾਂ ਮੁੜ ਰਹੀਆਂ, ਬਾਗ਼ ਗਏ ਜੋ ਸੁੱਕ।
ਰਿਸ਼ਵਤ ਖੋਰੀ ਠੱਗੀਆਂ, ਮੁੱਕਣ ਦਿਸੇ ਇਨਸਾਫ਼।
ਵਾਤਾਵਰਨ 'ਚੋਂ ਪ੍ਰਦੂਸ਼ ਵੀ, ਹੁੰਦਾ ਜਾਪੇ ਸਾਫ।
ਕੌੜੇ ਰਾਖਸ਼ ਬਣਨਗੇ, ਦਿਸਦੇ ਨੇਕ ਇਨਸਾਨ।
ਕੂੜ ਕੁਸੱਤ ਤੇ ਕੁਫ਼ਰ ਨੂੰ, ਭਜਾਉਂਦਾ ਦਿਸੇ ਇਮਾਨ।
ਹੱਕ ਸੱਚ ਤੇ ਕਿਰਤ ਦਾ, ਪੈਂਦਾ ਜਾਪੇ ਮੁੱਲ।
ਜਾਪੇ ਜਲਦੀ ਹੋ ਰਿਹਾ, ਜ਼ੁਲਮ ਦਾ ਦੀਵਾ ਗੁੱਲ।
ਲਹੂ ਤੇਰੇ ਦੀ ਮਹਿਕ ਵਿੱਚ, ਆਜ਼ਾਦੀ ਦੀ ਖ਼ੁਸ਼ਬੂ।
ਜਜ਼ਬਾ ਜੋਸ਼ ਹੁਲਾਸ ਤੇ, ਜਿੰਦਾ ਦਿਲੀ ਦੀ ਰੂਹ।



# ਫੌਜ ਤੇਰੀ

ਸੱਚੇ ਪਾਤਿਸ਼ਾਹ ਪੰਥ ਹੈ ਫੌਜ ਤੇਰੀ,
ਕਲਗੀ ਵਾਲੇ ਨੇ ਕੀਤਾ ਤਿਆਰ ਇਹਨੂੰ।
ਅਨੰਦਪੁਰ ਸਾਹਿਬ ਦੀ ਠੇਰੀ ਤੇ ਖੜੇ ਹੋ ਕੇ,
ਤਿੱਖੀ ਧਾਰ ਤੇ ਚੁਣਿਆਂ ਲਲਕਾਰ ਇਹਨੂੰ।
ਪੰਜਾਂ ਸਿੱਖਾਂ ਦੇ ਸਿਰਾਂ ਦੀ ਫੀਸ ਲੈ ਕੇ,
ਬਖ਼ਸ਼ੇ ਫੇਰ ਸੀ ਪੰਜ ਕਕਾਰ ਇਹਨੂੰ।
ਇਸ ਪਾਸੋਂ ਫਿਰ ਅੰਮ੍ਰਿਤ ਦੀ ਦਾਤ ਲੈ ਕੇ,
ਬਾਜਾਂ ਵਾਲੇ ਨੇ ਦਿੱਤਾ ਸਤਿਕਾਰ ਇਹਨੂੰ।

ਲੈ ਕੇ ਜਨਮ ਤੋਂ ਪਾਤਿਸ਼ਾਹ ਅੱਜ ਤੀਕਰ,
ਧੁੰਮਾਂ ਵਿੱਚ ਸੰਸਾਰ ਦੇ ਪਾਈਆਂ ਇਹਨੇ।
ਦਰ ਆਏ ਮਜ਼ਲੂਮ ਦਾ ਦੁੱਖ ਸੁਣਿਆਂ,
ਔਰਤਾਂ ਜ਼ਾਲਮਾਂ ਕੋਲੋਂ ਛਡਾਈਆਂ ਇਹਨੇ।
ਕਾਹਨੂੰਵਾਨ ਦਾ ਛੰਭ ਗਵਾਹੀ ਦਿੰਦਾ,
ਕੀਤੀਆਂ ਹੈ ਸੀ ਜੋ ਕਮਾਈਆਂ ਇਹਨੇ।
ਖਿੜੇ ਮੱਥੇ ਸ਼ਹਾਦਤ ਦਾ ਜਾਮ ਪੀਤਾ,
ਖੁਸ਼ੀਆਂ ਦੁੱਖਾਂ ਦੇ ਵਿੱਚ ਮਨਾਈਆਂ ਇਹਨੇ।

ਛੱਡਿਆ ਧਰਮ ਨਾ ਮੌਤ ਨੂੰ ਗਲੇ ਲਾਇਆ,
ਡਿੱਠਾ ਸਮੇਂ ਨੇ ਫਾਸੀਂ ਤੇ ਟੰਗ ਇਹਨੂੰ।
ਬੰਦ ਬੰਦ ਕਟਵਾਉਣ ਦਾ ਚਾਅ ਚੜਿਆ,
ਸਿੱਖੀ ਸਿਦਕ ਦਾ ਚੜਿਆ ਰੰਗ ਇਹਨੂੰ।
ਖੋਪਰ ਲਹਾਉਣ ਤੋਂ ਨਾ ਸੰਕੋਚ ਕੀਤਾ,
ਮੌਤ ਵਰਨ ਤੋਂ ਆਈ ਨਾ ਸੰਗ ਇਹਨੂੰ।
ਸਭ ਕੁਝ ਵਾਰ ਕੇ ਵੀ ਤੇਰਾ ਸ਼ੁਕਰ ਕੀਤਾ,
ਕਿਰਪਾ ਤੇਰੀ ਦੀ ਹੈ ਇੱਕ ਮੰਗ ਇਹਨੂੰ।

ਰਾਖੀ ਹਰਿਮੰਦਰ ਦੀ ਕੀਤੀ ਸੀ ਖੁਸ਼ ਹੋ ਕੇ,
ਖੁਸ਼ੀ ਨਾਲ ਜੈਕਾਰੇ ਬੁਲਾਏ ਇਹਨੇ।
ਗੋਲੇ ਤੋਪਾਂ ਦੇ ਵੀ ਨਾ ਡਰਾ ਸੱਕੇ,
ਸੀਨੇ ਜੋਸ਼ ਦੇ ਨਾਲ ਜਾ ਡਾਹੇ ਇਹਨੇ।
ਵੈਰੀ ਦਲਾਂ ਦੇ ਵਿੱਚ ਪੈ ਗਈ ਭਾਜੜ,
ਭੁੱਲਦੇ ਨਹੀਂ ਜੋ ਹੱਥ ਵਿਖਾਏ ਇਹਨੇ।
ਟੈਂਕ ਚਾੜ ਵੀ ਵੈਰੀ ਸੀ ਦੰਗ ਰਹਿ ਗਏ,
ਗੋਲੇ ਫੌਜ ਤੇ ਅੱਗੋਂ ਵਰਸਾਏ ਇਹਨੇ।

ਮਚਾ ਦਿੱਤਾ ਸੰਸਾਰ ਦੇ ਵਿੱਚ ਭੜਥੂ,
ਪੈਰ ਦਿੱਲੀ ਦੇ ਵਿੱਚ ਜਾ ਪਾਇਆ ਇਹਨੇ।
ਤਿਰੰਗਾ ਹੋਇਆ ਨੀਵਾਂ ਸੋਗ ਦੀ ਧੁੰਨ ਵੱਜੀ,
ਸਬਕ ਇੰਦਰਾ ਨੂੰ ਜਾ ਸਿਖਾਇਆ ਇਹਨੇ।
ਥਰ ਥਰ ਕੰਬਦੇ ਸੁਣਦਿਆਂ ਨਾਂਅ ਜ਼ਾਲਮ,
ਡਰ ਵੈਰੀ ਨੂੰ ਐਸਾ ਹੈ ਪਾਇਆ ਇਹਨੇ।
ਬੂਟਾ ਜ਼ੁਲਮ ਦਾ ਸਦਾ ਹੀ ਰਹੀ ਪੁੱਟਦੀ,
ਹੱਥ ਜੜ੍ਹ ਨੂੰ ਸਦਾ ਹੀ ਪਾਇਆ ਇਹਨੇ।



# ਐ ਜ਼ਾਲਮ

ਸੁਣ ਐ ਜ਼ਾਲਮ ਹਤਿਆਰੇ ਤੂੰ।
ਭਾਵੇਂ ਲੱਖ ਲਗਾ ਲੈ ਚਾਰੇ ਤੂੰ।
ਪਰ ਸਿੰਘਾਂ ਕਦੀ ਵੀ ਮੁੱਕਣਾ ਨਹੀਂ।
ਖਹਿੜਾ ਤੇਰਾ ਵੈਰੀਆ ਛੁੱਟਣਾ ਨਹੀਂ।
ਅਸੀਂ ਜੰਮੇਂ ਦੁਸ਼ਟ ਮਕਾਵਣ ਲਈ।
ਨਾਲ ਜ਼ਾਲਮ ਦੇ ਟਕਰਾਵਣ ਲਈ।
ਸਾਨੂੰ ਮੁੱਲ ਪਵਾਉਣੇ ਆਉਂਦੇ ਨੇ।
ਸਾਨੂੰ ਸੀਸ ਕਟਾਉਣੇ ਆਉਂਦੇ ਨੇ।
ਅਸੀਂ ਤਨ ਚਰਾਉਣੇ ਜਾਣਦੇ ਹਾਂ।
ਬੰਦ ਬੰਦ ਕਟਵਾਉਣੇ ਜਾਣਦੇ ਹਾਂ।
ਫਾਂਸੀ ਵੀ ਚੜ੍ਹਨਾ ਆਉਂਦਾ ਏ।
ਜੀਅ ਜੀਉਂਦੇ ਸੜਨਾ ਆਉਂਦਾ ਏ।
ਸਾਡਾ ਲਹੂ ਨਵਾਂ ਕੋਈ ਡੁੱਲਿਆ ਨਹੀਂ।
ਸਾਨੂੰ ਮਰਨਾ ਮਾਰਨਾ ਭੁੱਲਿਆ ਨਹੀਂ।
ਯੁੱਧ ਨਵਾਂ ਅਸੀਂ ਕੋਈ ਕਰਨਾ ਨਹੀਂ।
ਤੇਰੇ ਨਾਲ ਨਵਾਂ ਕੋਈ ਲੜਨਾ ਨਹੀਂ।
ਸਾਨੂੰ ਮਰਨਾ ਆਪ ਸਿਖਾ ਗਏ ਨੇ।
ਗੁਰੂ ਤਵੀ ਤੇ ਚੌਂਕੜੀ ਲਾ ਕੇ ਨੇ।
ਛੇਵੇਂ ਪਾਤਿਸ਼ਾਹ ਤੇਗ਼ ਚਲਾ ਕੇ ਸੀ।
ਲੈਣਾਂ ਬਦਲਾ ਸਾਨੂੰ ਸਿਖਾ ਗਏ ਸੀ।
ਨੌਵੇਂ ਪਾਤਿਸ਼ਾਹ ਬਾਜੀ ਲਾਈ ਸੀ।
ਰਾਖੀ ਗਰੀਬ ਦੀ ਸਾਨੂੰ ਸਿਖਾਈ ਸੀ।
ਦਸਵੇਂ ਪਾਤਿਸ਼ਾਹ ਦੇਰ ਨਾ ਲਾਈ ਸੀ।
ਤੇਗ਼ ਕੌਮ ਦੇ ਹੱਥ ਫੜਾਈ।
ਕਈ ਅਬਦਾਲੀ ਜ਼ਕਰੀਏ ਆਏ ਸੀ।
ਕਈ ਮੀਰ ਮੰਨੂੰ ਟੱਕਰਾਏ ਸੀ।
ਸਿੰਘਾਂ ਸਭ ਦੀ ਅਲਖ ਮੁਕਾਈ ਸੀ।
ਕਈਆਂ ਭੱਜ ਕੇ ਜਾਨ ਬਚਾਈ ਸੀ।

ਪਰ ਸਿੰਘ ਕਦੀ ਵੀ ਮੁੱਕੇ ਨਹੀਂ।
ਲੈਣੋਂ ਬਦਲਾ ਕਦੀ ਵੀ ਰੁੱਕੇ ਨਹੀਂ।
ਗੋਲੀ ਲੰਦਨ ਜਾ ਚਲਾਈ ਸੀ।
ਅਲਖ ਡਾਇਰ ਦੀ ਮਾਰ ਮੁਕਾਈ ਸੀ।
ਦਿੱਲੀ ਵਿੱਚ ਭਬਕ ਦਿਖਾਈ ਸੀ।
ਸਿਰ ਧੜ ਦੀ ਬਾਜੀ ਲਾਈ ਸੀ।
ਪੂੰਨੇ ਵਿੱਚ ਪੈਰ ਟਿਕਾਇਆ ਸੀ।
ਜ਼ਾਲਮ ਦਾ ਜ਼ੁਲਮ ਮੁਕਾਇਆ ਸੀ।
ਅਨੇਕਾਂ ਦੁਸ਼ਟ ਹੋਰ ਵੀ ਮਾਰੇ ਨੇ।
ਗਿਣੇ ਜਾਣ ਮੈਥੋਂ ਨਾ ਸਾਰੇ ਨੇ।
ਪਏ ਨਿੱਤ ਗਦਾਰ ਵੀ ਮਰਦੇ ਨੇ।
ਨਹੀਂ ਲਿਹਾਜ ਕਿਸੇ ਦਾ ਕਰਦੇ ਨੇ।
ਨਾਲ ਸਿੰਘਾਂ ਜੋ ਟਕਰਾਏਗਾ।
ਉਹ ਬਚ ਕੇ ਕਦੀ ਨਾ ਜਾਏਗਾ।
ਬਚੇ ਛੱਡ ਮੈਦਾਨ ਨੂੰ ਭੱਜਣਗੇ।
ਸਿੰਘ ਗੁਰਾਂ ਦੇ ਸਦਾ ਹੀ ਗੱਜਣਗੇ।
ਸੁਣ ਐ ਜ਼ਾਲਮ ਹਤਿਆਰੇ ਤੂੰ।
ਭਾਵੇਂ ਲੱਖ ਲਗਾ ਲੈ ਚਾਰੇ ਤੂੰ।
ਪਰ ਸਿੰਘਾਂ ਕਦੇ ਵੀ ਮੁੱਕਣਾ ਨਹੀਂ।
ਖਹਿਣਾ ਤੇਰਾ ਵੈਰੀਆ ਛੁੱਟਣਾ ਨਹੀਂ।



# ਜੰਗ ਹਿੰਦ ਪੰਜਾਬ

ਮੁੜ ਅੱਜ ਹਿੰਦ ਪੰਜਾਬ ਦਾ ਜੰਗ ਲੱਗਾ,
ਦੋਹੀਂ ਪਾਸੀਂ ਬੰਦੂਕਾਂ ਅੱਜ ਤਾਣੀਆਂ ਨੇ।
ਹਿੰਦੀ ਹਿੰਦੂ ਤੇ ਹਿੰਦੁਸਤਾਨ ਸਾਹਵੇਂ,
ਆਣ ਖ਼ਾਲਸੇ ਛਾਤੀਆਂ ਤਾਣੀਆਂ ਨੇ।
ਪੈਰੀਂ ਪਈਆਂ ਜੰਜ਼ੀਰਾਂ ਨੂੰ ਕੱਟਣ ਦੇ ਲਈ,
ਤੁਰ ਪਈਆਂ ਅੱਜ ਸ਼ੇਰਾਂ ਦੀਆਂ ਢਾਣੀਆਂ ਨੇ।
ਲਕੀਰ ਟੱਪ ਲਈ ਤਲੀ ਤੇ ਜਾਨ ਧਰ ਲਈ,
ਭਬਕਾਂ ਵਿੱਚ ਮੈਦਾਨ ਦੇ ਪਾਣੀਆਂ ਨੇ।

ਗੰਗੂ ਚੰਦੂ ਤੇ ਸੁੱਚਾ ਨੰਦ ਇੱਕ ਪਾਸੇ,
ਸਤਵੰਤ ਬਿਅੰਤ ਪਏ ਉਧਰ ਲਲਕਾਰਦੇ ਨੇ।
ਜਸਪਤ ਲਖਪਤ ਮੁੜ ਅੱਜ ਕਹਿਰ ਢਾਹੁੰਦੇ,
ਸੁੱਖੇ ਜਿੰਦੇ ਅਜ ਯੋਧੇ ਸਹਾਰਦੇ ਨੇ।
ਮੀਰ ਮੰਨੂੰ ਦੀ ਦਾਤਰੀ ਇਧਰ ਚੱਲੇ,
ਉਧਰ ਖਾੜਕੂ ਪਏ ਵੰਗਾਰਦੇ ਨੇ।
ਦੋਹੀਂ ਦਲੀਂ ਘਮਸਾਨ ਦਾ ਜੰਗ ਭਖਿਆ,
ਦੋਵੇਂ ਧੜੇ ਮੈਦਾਨੇ ਲਲਕਾਰਦੇ ਨੇ।

ਸਿੱਖ ਸਰਬਤ ਦੇ ਭਲੇ ਲਈ ਜੂਝ ਮਰਦਾ,
ਗੰਗੂ ਸਵਾਰਥ ਲਈ ਕਹਿਰ ਗੁਜ਼ਾਰਦਾ ਏ।
ਇਧਰ ਭਿੰਡਰਾਂਵਾਲੇ ਦਾ ਨਾਂਅ ਚਮਕੇ,
ਚੰਦੂ ਇੰਦਰਾ ਨਾਮ ਉਚਾਰਦਾ ਏ।
ਇਧਰ ਜਨਰਲ ਸ਼ੁਬੇਗ ਸਿੰਘ ਦਿਸੇ ਲੜਦਾ,
ਉਧਰ ਜ਼ਾਲਮ ਕੋਈ ਟੈਂਕ ਉਤਾਰਦਾ ਏ।
ਇਧਰ ਖਾੜਕੂ ਖੜੇ ਦੀਵਾਰ ਬਣਕੇ,
ਉਧਰ ਬਾਣੀਆਂ ਖੰਭ ਪਸਾਰਦਾ ਏ।

ਬਿਅੰਤਾ ਮਾਰ ਮੁਕਾਉਣ ਦਾ ਕਰੇ ਦਾਅਵਾ,
ਦਿਲਾਵਰ ਗਰਜ ਕੇ ਭਬਕ ਦਿਖਾਂਵਦਾ ਏ।
ਜੰਗ ਮੁੱਕੀ ਨਾ ਨਾ ਇਹ ਮੁੱਕ ਸਕਦੀ,
ਦਾਅਵਾ ਝੂਠਾ ਹੀ ਨਜ਼ਰ ਸਭ ਆਂਵਦਾ ਏ।
ਜਜ਼ਬਾ ਬੁਝਣ ਨਾ ਆਜ਼ਾਦੀ ਦੀ ਜੋਤ ਦੇਵੇ,
ਡੁੱਲਾ ਲਹੂ ਆ ਡੌਲੇ ਫੁਰਕਾਂਵਦਾ ਏ।
ਜ਼ਾਲਮ ਜ਼ੁਲਮ ਤੇ ਪਰਦਾ ਪਾਏ ਭਾਵੇਂ,
ਮਨੁੱਖੀ ਹੱਕਾਂ ਦਾ ਹੋਕਾ ਜਗਾਵਦਾਂ ਏ।





# ਸਿੰਘ

ਅੰਮ੍ਰਿਤ ਪਾ ਕੇ ਖੰਡੇ ਦੀ ਧਾਰ ਵਿੱਚੋਂ,
ਸਿੱਖ ਗੁਰਾਂ ਦਾ ਸਿੰਘ ਅਖਵਾਉਣ ਲੱਗਾ ।
ਲੋੜ ਪੈਣ 'ਤੇ ਤਲੀ 'ਤੇ ਸੀਸ ਧਰ ਕੇ,
ਪੈਰ ਵਿੱਚ ਮੈਦਾਨ ਦੇ ਪਾਉਣ ਲੱਗਾ ।
ਉਬਲਦੀ ਦੇਗ਼ ਦੇ ਵਿੱਚ ਵੀ ਲਾਏ ਤਾਰੀ,
ਤਨ ਆਰੇ ਦੇ ਨਾਲ ਚਰਾਉਣ ਲੱਗਾ ।
ਮੰਨੇ ਈਨ ਨਾ ਕਦੇ ਵੀ ਧਰਮ ਛੱਡੇ,
ਸ਼ਾਨ ਕੌਮ ਦੀ ਸਦਾ ਚਮਕਾਉਣ ਲੱਗਾ ।



# ਸਬਰ

ਤੱਤੀ ਤਵੀ 'ਤੇ ਬੈਠ ਕੇ ਗੁਰੂ ਅਰਜਨ,
ਦੱਸਿਆ ਸਬਰ ਨਾਲ ਮਰਨ ਦਾ ਵਲ ਸਾਨੂੰ।
ਨੌਵੇਂ ਪਾਤਿਸ਼ਾਹ ਚਾਂਦਨੀ ਚੌਕ ਅੰਦਰ,
ਦੱਸੀ ਕਿਸੇ ਦੀ ਰਾਖੀ ਦੀ ਗੱਲ ਸਾਨੂੰ।
ਦਸਮੇਸ਼ ਪਿਤਾ ਨੇ ਤੇਗ਼ ਦੀ ਧਾਰ ਉੱਤੇ,
ਬਖਸ਼ਿਆ ਪਰਖ ਕੇ ਸ਼ੇਰ ਦਾ ਬਲ ਸਾਨੂੰ।
ਲਹੂ ਡੋਲ ਕੇ ਕੌਮੀਂ ਪਰਵਾਨਿਆਂ ਨੇ,
ਦੱਸਿਆ ਜ਼ੁਲਮ ਮਕਾਉਣ ਦਾ ਹੱਲ ਸਾਨੂੰ।



# ਫਰਜ਼

ਜਾਚ ਮਰਨ ਦੀ ਗੁਰਾਂ ਨੇ ਆਪ ਦੱਸੀ,
ਆਪਾ ਧਰਮ ਲਈ ਸਦਾ ਕੁਰਬਾਨ ਕਰਨਾ।
ਦੀਨ ਦੁਖੀਆਂ ਦਾ ਦਰਦ ਵੰਡਾਉਣ ਦੇ ਲਈ,
ਹੱਸ ਹੱਸ ਕੇ ਸਦਾ ਬਲੀਦਾਨ ਕਰਨਾ ।
ਡਰਾਉਣਾ ਕਦੇ ਨਾ ਨਾ ਹੀ ਡਰ ਮੰਨਣਾ,
ਕਰਨਾ ਜੋ ਵੀ ਕੰਮ ਮਹਾਨ ਕਰਨਾ ।
ਜਿਊਣਾ ਅਣਖ਼ ਨਾਲ, ਗ਼ੈਰਤ ਨਾਲ ਜਿਊਣ ਦੇਣਾ,
ਇਜ਼ਤ ਕਰਾਉਣੀ ਤੇ ਆਪ ਸਨਮਾਨ ਕਰਨਾ ।



# ਖੰਡੇ ਦੀ ਧਾਰ

ਪੈਦਾ ਹੋਏ ਹਾਂ ਖੰਡੇ ਦੀ ਧਾਰ ਵਿੱਚੋਂ,
ਵੱਡੇ ਹੋਏ ਹਾਂ ਨਾਲ ਕੁਰਬਾਨੀਆਂ ਦੇ।
ਟੱਕਰ ਜ਼ੁਲਮ ਦੇ ਨਾਲ ਹੈ ਸਦਾ ਲੈਣੀ,
ਲੋਹਾ ਲਿਆ ਹੈ ਨਾਲ ਦੁਰਾਨੀਆਂ ਦੇ।
ਈਨ ਕਦੇ ਵੀ ਕਿਸੇ ਦੀ ਮੰਨੀਏ ਨਾ,
ਖੇਲਣਾ ਸਿੱਖਿਆ ਨਾਲ ਜ਼ਿੰਦਗਾਨੀਆਂ ਦੇ।
ਰਾਖੀ ਕਰਨੀ ਮਜ਼ਲੂਮ ਦੀ ਫਰਜ਼ ਸਾਡਾ,
ਹੁਕਮ ਇਹੋ ਨੇ ਸਾਡੇ ਬਾਨੀਆਂ ਦੇ।



# ਬਹਾਦਰੀ

ਅਸੀਂ ਕੌਮ ਹਾਂ ਸ਼ੇਰਾਂ ਬਹਾਦਰਾਂ ਦੀ,
ਮਰਨਾ ਨਾਲ ਬਹਾਦਰੀ ਜਾਣਦੇ ਹਾਂ।
ਬੰਦ ਬੰਦ ਕਟਵਾਉਣ ਦੀ ਜਾਚ ਸਾਨੂੰ,
ਲਹਾਉਣਾ ਖੋਪਰ ਵੀ ਸੀਸ ਤੋਂ ਜਾਣਦੇ ਹਾਂ।
ਰੱਸਾ ਫਾਂਸੀ ਦਾ ਸਾਨੂੰ ਕੋਈ ਭੁੱਲਿਆ ਨਹੀਂ,
ਗੋਲੀ ਸੀਨੇ ਵਿੱਚ ਖਾਣੀ ਵੀ ਜਾਣਦੇ ਹਾਂ।
ਆਰਾ ਸੀਸ 'ਤੇ ਚੱਲੇ ਤਾਂ ਮਜ਼ਾ ਆਉਂਦਾ,
ਪੁੱਠੇ ਲਟਕ ਸੜਨਾ ਵੀ ਜਾਣਦੇ ਹਾਂ।



# ਗ਼ੈਰਤ

ਜਦ ਵੈਰੀ ਅਣਖ ਵੰਗਾਰੇ ਕੋਈ,
ਕੌਮਾਂ ਵਿੱਚ ਗ਼ੈਰਤ ਆ ਜਾਂਦੀ।
ਜਦ ਡੁੱਲੇ ਲਹੂ ਮਸੂਮਾਂ ਦਾ,
ਫਿਰ ਤੇਗ਼ ਮੈਦਾਨੇ ਧਾਹ ਜਾਂਦੀ।
ਜਦ ਲੁੱਟਣ ਅਮੀਰ ਗਰੀਬਾਂ ਨੂੰ,
ਗਰੀਬੀ ਵੀ ਗੁੱਸਾ ਖਾ ਜਾਂਦੀ।
ਜਦ ਗੋਲੀ ਬਣਦੀ ਹੰਝੂਆਂ ਦੀ,
ਜ਼ਾਲਮ ਨੂੰ ਮਾਰ ਮੁਕਾ ਜਾਂਦੀ।



# ਆਪਣੀ ਮਦਦ

ਮਦਦ ਆਪਣੀ ਆਪ ਨਾ ਕਰੇ ਜਿਹੜਾ,
ਹੱਥ ਉਸ ਦਾ ਕੋਈ ਵਟਾਂਵਦਾ ਨਹੀਂ।
ਸਮਾਂ ਲੰਘ ਜਾਏ ਹੱਥੋਂ ਜਦ ਇੱਕ ਵਾਰੀ,
ਦੁਬਾਰਾ ਕਦੇ ਵੀ ਵਾਪਸ ਉਹ ਆਂਵਦਾ ਨਹੀਂ।
ਕਰੜੇ ਹੱਥੀਂ ਜੇ ਵੈਰੀ ਨੂੰ ਨਾ ਫੜੀਏ,
ਡੰਗ ਮਾਰਨੋਂ ਬਾਜ ਉਹ ਆਂਵਦਾ ਨਹੀਂ।
ਉਸ ਦੀਨ ਦਾ ਜੱਗ ਤੋਂ ਨਾਂਅ ਮਿਟ ਜਾਏ,
ਨਾਲ ਜ਼ੁਲਮ ਦੇ ਜੋ ਟਕਰਾਂਵਦਾ ਨਹੀਂ।



## ਜੋਸ਼

ਦਰਦਾਂ ਦੀ ਪੀੜਾ ਸਹਿ ਸਹਿ ਕੇ,
ਸਭ ਜਿਸਮ ਫੌਲਾਦੀ ਬਣ ਜਾਂਦੇ।
ਹਉਕੇ ਜੋ ਨਿਕਲਣ ਸਾਹਾਂ 'ਚੋਂ,
ਖਾ ਜੋਸ਼ ਉਬਾਲੇ ਤਣ ਜਾਂਦੇ।
ਅੱਖੀਆਂ 'ਚੋਂ ਹੰਝੂ ਵਹਿੰਦੇ ਜੋ,
ਵਹਿ ਵਹਿ ਕੇ ਗੋਲੀ ਬਣ ਜਾਂਦੇ।
ਬਿਪਤਾ ਦੀਆਂ ਚੁੱਕਣ ਪੰਡਾਂ ਜੋ,
ਬਣ ਪਹਾੜ ਹਿਮਾਲਾ ਤਣ ਜਾਂਦੇ।



# ਬੱਦਲ

ਜਦ ਲਾਲ ਹਨੇਰੀ ਛਾ ਜਾਵੇ,
ਫਿਰ ਕਹਿਰ ਨੂੰ ਝੱਲਣਾ ਪੈਂਦਾ ਏ।
ਜਦ ਗਰਜਣ ਬੱਦਲ ਜ਼ੁਲਮਾਂ ਦੇ,
ਜੁਆਨੀ ਨੂੰ ਠੱਲਣਾਂ ਪੈਂਦਾ ਏ।
ਜਦ ਜ਼ਾਲਮ ਅੱਤ ਮਚਾ ਦੇਵੇ,
ਸਿਰ ਦੇ ਕੇ ਝੱਲਣਾ ਪੈਂਦਾ ਏ।
ਜਦ ਵੈਰੀ ਹਮਲਾ ਕਰ ਦੇਵੇ,
ਫਿਰ ਪਿੜ ਵੀ ਮੱਲਣਾਂ ਪੈਂਦਾ ਏ।



# ਧਰਮ ਯੁੱਧ

ਧਰਮ ਯੁੱਧ ਦੀ ਕਰੋ ਤਿਆਰੀ।
ਹੱਥੀਂ ਫੜ ਸਮਸ਼ੀਰ ਪਿਆਰੀ।
ਵਤਨ ਕੌਮ ਲਈ ਲੜਨਾ ਪੈਣਾ।
ਮੌਤ ਲਾੜੀ ਨੂੰ ਵਰਨਾ ਪੈਣਾ।
ਜਾਨਾ ਤਲੀ ਤੇ ਧਰ ਕੇ ਆਉ।
ਲਕੀਰ ਦੋਬਾਰਾ ਟੱਪ ਕੇ ਆਉ।
ਲੜਨੀ ਪੈਣੀਂ ਜੰਗ ਹੈ ਭਾਰੀ।
ਕਰ ਲਉ ਵੀਰੋ ਖ਼ੂਬ ਤਿਆਰੀ।
ਦਸਮੇਸ਼ ਪਿਤਾ ਦੇ ਬਣ ਕੇ ਤੀਰ।
ਦੂਰ ਕਰ ਦਿਉ ਕੌਮ ਦੀ ਭੀੜ।
ਛੇਤੀ ਕਰੋ ਨਾ ਦੇਰੀ ਲਾਉ।
ਆਇਆ ਜੋਸ਼ ਨਾ ਹੱਥੋਂ ਗਵਾਉ।
ਨਕੇਲ ਕੂੜ ਦੇ ਨੱਕ 'ਚ ਪਾਉ।
ਹੱਕ ਸੱਚ ਦੀ ਜੋਤਿ ਜਗਾਉ।
ਦੁਨੀਆਂ ਵਿੱਚ ਗੂੰਜੇ ਅਵਾਜ਼।
ਸੱਚੀ ਸਰਕਾਰ ਖ਼ਾਲਸਾ ਰਾਜ।



# ਆਉ ਸਿੰਘੋ

ਆਉ ਸਿੰਘੋ ਮੁੜ ਹੰਭਲਾ ਮਾਰੋ।
ਤਕਦੀਰ ਘੜੋ ਤਸਵੀਰ ਸਵਾਰੋ।
ਕੌਮ ਤੇ ਬਣੀ ਮੁਸੀਬਤ ਭਾਰੀ।
ਔਖਾ ਪੈਂਡਾ ਤੇ ਮੰਜ਼ਲ ਭਾਰੀ।
ਖਿੱਲਰੇ ਕੰਡੇ ਨੇ ਪੈਰਾਂ ਥੱਲੇ।
ਕਹਿਰੀ ਲਾਲ ਹਨੇਰੀ ਚੱਲੇ।
ਕੌਡੇ ਰਾਕਸ਼ ਕੜਾਹ ਤਪਾਇਆ।
ਮਰਦਾਨਾ ਮੁੜ ਕੇ ਕਾਬੂ ਆਇਆ।
ਸੱਜਣ ਠੱਗਾਂ ਨੇ ਲਾਏ ਡੇਰੇ।
ਮੁਸਾਫ਼ਰ ਵਿਚਾਰੇ ਮੁੜ ਨੇ ਘੇਰੇ।
ਭਾਗੋ ਮੁੜ ਕੇ ਲੁੱਟ ਮਚਾਈ।
ਲਾਲੋ ਦੀ ਨਾ ਕੋਈ ਸੁਣਵਾਈ।
ਗੰਗੂ ਚੰਦੂ ਨੇ ਮੁੜ ਹਲਕਾਏ।
ਜਸਪਤ ਲਖਪਤ ਕਹਿਰ ਕਮਾਏ।
ਸੂਬਾ ਮੁੜ ਸਰਹੰਦ 'ਚ ਆਇਆ।
ਸੁੱਚਾ ਨੰਦ ਮੁੜ ਫਤਵਾ ਲਾਇਆ।
ਤੱਤੀ ਤਵੀ ਬਣੀ ਅੰਗਿਆਰੇ।
ਉਬਲੀ ਦੇਗ਼ ਉਬਾਲੇ ਮਾਰੇ।
ਘੁੰਮੇ ਚਰਖੜੀ ਤਿੱਖੇ ਦੰਦੇ।
ਸਾਹਬਾਜ਼ ਸ਼ੁਬੇਗ ਫਸੇ ਮੁੜ ਫੰਦੇ।
ਤਿੱਖਾ ਚੱਲੇ ਸੀਸ ਤੇ ਆਰਾ।
ਹੋਇਆ ਧੜ ਦੋਫਾੜ ਵਿਚਾਰਾ।
ਆਉ ਸਿੰਘੋ ਹੰਭਲਾ ਮਾਰੋ।
ਤਕਦੀਰ ਘੜੋ ਤਸਵੀਰ ਸਵਾਰੋ।



# ਨੌਜੁਆਨੋਂ

ਉੱਠੋ ਉਏ ਨੌਜੁਆਨੋਂ,
ਲੋਕ ਪਏ ਨੇ ਕਹਿੰਦੇ।
ਬੰਦੇ ਨੇ ਬਦਲਾ ਲਿਆ ਸੀ,
ਕਿਉਂ ਤੁਸੀਂ ਨਹੀਂ ਲੈਂਦੇ।

ਹੱਥ ਫੜ ਕੇ ਸੀ ਉਸ ਤੇਗ਼ ਨੂੰ,
ਆ ਆਹੂ ਜ਼ੁਲਮ ਦੇ ਲਾਹੇ।
ਵੈਰੀ ਸੀ ਥਰ ਥਰ ਕੰਬ ਗਏ,
ਜ਼ਾਲਮਾਂ ਨੂੰ ਚਣੇ ਚਬਾਏ।

ਬਾਬੇ ਦੀਪ ਸਿੰਘ ਸ਼ਹੀਦ ਵੀ,
ਸੀ ਆ ਖੰਡਾ ਖੜਕਾਇਆ।
ਸ੍ਰੀ ਹਰਿਮੰਦਰ ਸਾਹਿਬ ਨੂੰ,
ਦੁਸ਼ਟਾਂ ਤੋਂ ਮੁਕਤ ਕਰਾਇਆ।

ਬੰਦੇ ਤੇ ਬਾਬੇ ਦੇ ਜੌਹਰ ਨੂੰ,
ਕਿਉਂ ਤੁਸੀਂ ਜੇ ਭੁੱਲ ਗਏ।
ਜ਼ਾਲਮ ਦੇ ਹੱਥੋਂ ਥਾਂ ਥਾਂ,
ਸਿੰਘਾਂ ਦੇ ਲਹੂ ਡੁੱਲ ਗਏ।

ਮੁੜ ਹਰਿਮੰਦਰ ਸਾਹਿਬ ਤੇ,
ਉਹੋ ਕੁਝ ਹੀ ਹੋ ਗਿਆ।
ਕੌਮ ਦਾ ਸਾਰਾ ਸਾਹਿਤ ਵੀ,
ਰਾਖ਼ ਹੈ ਸੜ ਕੇ ਹੋ ਗਿਆ।

ਅਕਾਲ ਤਖ਼ਤ ਨੂੰ ਜ਼ਾਲਮਾਂ
ਢਹਿ ਢੇਰੀ ਹੈ ਕਰਤਾ।
ਗੰਗੂ ਦੀ ਭੈੜੀ ਰੂਹ ਨੇ,
ਟੈਂਕਾਂ ਨਾਲ ਹੱਲਾ ਕਰਤਾ।

ਮੁੜ ਸੰਭਾਲੋ ਤੇਗ਼ ਨੂੰ,
ਇਹਨਾਂ ਦੇ ਆਹੂ ਲਾਹ ਦਿਉ।
ਬੰਦੇ ਤੇ ਬਾਬੇ ਵਾਂਗਰਾਂ,
ਮੁੜ ਖੰਡਾ ਖੜਕਾ ਦਿਉ।

ਉੱਠੋ ਓਏ ਨੌਜੁਆਨੋਂ,
ਲੋਕ ਪਏ ਨੇ ਕਹਿੰਦੇ।
ਬੰਦੇ ਨੇ ਬਦਲਾ ਲਿਆ ਸੀ,
ਕਿਉਂ ਤੁਸੀਂ ਨਹੀਂ ਲੈਂਦੇ।



# ਐ ਅਕਾਲੀਉ

ਐ ਅਕਾਲੀਉ,
ਪੰਥ ਦੀ ਨੁਮਾਇੰਦਾ,
ਤੇ ਸ਼ਹੀਦਾਂ ਦੀ ਜਥੇਬੰਦੀ,
ਅਖਵਾਉਣ ਵਾਲਿਉ।

ਕੀ ਤੁਸੀਂ ਪੰਥ ਦੀ,
ਨੁਮਾਇੰਦਗੀ ਕਰ ਰਹੇ ਹੋ ?
ਜਾਂ ਗੰਗੂਆਂ ਦਾ ਪਾਣੀ,
ਭਰ ਰਹੇ ਹੋ।

ਕੀ ਅਕਾਲ ਤਖ਼ਤ ਤੋਂ,
ਤਖ਼ਤ ਦਿੱਲੀ ਨਿਆਰਾ ?
ਕੀ ਗੁਰੂ ਗਰੰਥ ਤੋਂ,
ਪੋਟੋ ਹੈ ਪਿਆਰਾ ?

ਕੀ ਪੰਥ ਦੀ ਅਖੰਡਤਾ ਤੋਂ,
ਹਿੰਦ ਦੀ ਅਖੰਡਤਾ ਹੈ ਉੱਚੀ ?
ਕੀ ਖ਼ਾਲਸੇ ਦੀ ਏਕਤਾ ਤੋਂ,
ਗੈਰਾਂ ਨਾਲ ਏਕਤਾ ਹੈ ਸੁੱਚੀ ?

ਕਿਸ ਦੇਸ਼ ਦੀ ਅਖੰਡਤਾ ਦੀ,
ਗੱਲ ਹੋ ਕਰਦੇ ?
ਕਿਸ ਮੁਲਕ ਦੀ ਏਕਤਾ ਦੀ,
ਹਾਮੀਂ ਹੋ ਭਰਦੇ।

ਪੰਥ ਦੀ ਅਣਖ਼,
ਕਿਉਂ ਤੁਸੀਂ ਵਿਸਾਰੀ ?
ਦਸਮੇਸ਼ ਦੀ ਬਖ਼ਸ਼ੀ,
ਕਿਉਂ ਭੁੱਲੀ ਸਰਦਾਰੀ ?

ਜਿਸ ਸੰਵਿਧਾਨ ਦਾ ਤੁਸੀਂ,
ਖਹਿੜਾ ਹੈ ਕੀਤਾ।
ਕੀ ਪੰਥ ਨੇ ਕਦੇ ਇਹ,
ਪ੍ਰਵਾਨ ਵੀ ਹੈ ਕੀਤਾ ?

ਕਿੰਨੀ ਕਿੰਨਾ ਚਿਰ,
ਕੌਮੀਂ ਸ਼ਕਤੀ ਗਵਾਈ ?
ਅਕਾਲ ਤਖ਼ਤ ਤੱਕ ਕੇ ਵੀ,
ਅਕਲ ਨਾ ਆਈ।

ਆਉ ਇਕੱਠੇ ਹੋਈਏ,
ਤੇ ਪੰਥ ਲਈ ਕੁਝ ਕਰੀਏ।
ਦਸਮੇਸ਼ ਜੀ ਦਾ ਹੁਕਮ ਮੰਨੀਏ,
ਤੇ ਆਜ਼ਾਦੀ ਲਈ ਲੜੀਏ।



# ਪੰਜਾਬ ਪੁਲਸ ਨੂੰ

ਕੀ ਤੁਸੀਂ
ਆਜ਼ਾਦ ਹੋ ?
ਤੇ ਆਜ਼ਾਦੀ ਨੂੰ,
ਕਾਇਮ
ਰੱਖਣ ਲਈ ਹੀ,
ਲੜ ਰਹੇ ਹੋ।
ਜਾਂ ਢਿੱਡ ਦੀ ਖ਼ਾਤਰ,
ਆਪਣਾ
ਤੇ ਆਪਣੀ ਕੌਮ ਦਾ,
ਆਪੇ ਹੀ
ਕਤਲ ਕਰ ਰਹੇ ਹੋ।

ਆਜ਼ਾਦੀ 'ਚ
ਕਹਿਰ ਇਹ,
ਹੋ ਨਹੀਂ ਸਕਦਾ।
ਤੇ ਕੋਈ ਇਜ਼ਤ
ਮਾਂਵਾਂ ਦੀ,
ਰੋਲ ਨਹੀਂ ਸਕਦਾ।
ਕੋਈ ਲਹੂ
ਕੌਮ ਦਾ,
ਰੋੜ ਨਹੀਂ ਸਕਦਾ।
ਕੋਈ ਦਰ
ਹਰਿਮੰਦਰ ਦਾ,
ਰੋਕ ਨਹੀਂ ਸਕਦਾ।

ਇਹ ਏਕਤਾ
ਤੇ ਅਖੰਡਤਾ ਦੇ,
ਲੱਗ ਰਹੇ ਨਾਹਰੇ।
ਇਹ ਇਨਾਮ,

ਇਹ ਤਰਕੀਆਂ
ਇਹ ਸਿਫ਼ਤਾਂ ਤੇ ਲਾਰੇ।
ਜੰਜ਼ੀਰ ਨਹੀਂ ਤਾਂ,
ਕੀ ਇਹ ਜ਼ਮੀਰ ਏ ?
ਸਗੋਂ ਤੁਹਾਡੇ ਹੱਥੋਂ,
ਇਹ ਤਾਂ ਰੁਲ ਰਹੀ,
ਤੁਹਾਡੀ ਹੀ ਪੱਤ ਦੀ,
ਨੰਗੀ ਤਸਵੀਰ ਏ।

ਹਰਿਮੰਦਰ ਦਾ
ਸੀਨਾ ਵਿਝਿਆ।
ਅਕਾਲ ਤਖ਼ਤ
ਢਹਿ ਗਿਆ।
ਬੀੜਾਂ ਤੇ ਸਾਹਿੱਤ
ਸੜ ਗਿਆ।
ਲਹੂ ਹੀ ਲਹੂ
ਵਹਿ ਗਿਆ।
ਬੱਚਾ ਬੁੱਢਾ,
ਜੁਆਨ ਸਭ,
ਮੌਤ ਦੇ ਮੂੰਹ
ਪੈ ਗਿਆ।
ਕੀ ਇਹ ਹੀ
ਆਜ਼ਾਦੀ ਏ ?
ਜਾਂ ਤੁਹਾਡੇ ਹੱਥੋਂ,
ਹੋ ਰਹੀ
ਤੁਹਾਡੀ,
ਆਪਣੀ ਹੀ
ਬਰਬਾਦੀ ਏ।

ਵੀਰੋ ਤੁਸੀਂ
ਆਜ਼ਾਦ ਨਹੀਂ
ਤੇ ਗੰਗੂ
ਬੇਈਮਾਨ ਹੈ।

ਤੇ ਤੁਹਾਡੇ ਹੱਥੋਂ,
ਕਰਾ ਰਿਹਾ,
ਤੁਹਾਡਾ
ਆਪਣਾ ਹੀ
ਘਾਣ ਹੈ।

ਆਉ ਆਉ,
ਹੋਸ਼ 'ਚ ਆਉ।
ਸ਼ਹੀਦ ਬਿਅੰਤ ਸਿੰਘ
ਤੇ ਸ਼ਹੀਦ ਸਤਵੰਤ ਸਿੰਘ
ਦੀ ਤਰ੍ਹਾਂ,
ਤੁਸੀਂ ਵੀ ਹੁਣ,
ਅਣਖ਼ ਦਿਖਾਉ।



# ਮੁਲਕ ਬਦਲ ਗਏ

ਮੁਲਕ ਬਦਲ ਗਏ,
ਸਦੀ ਬਦਲ ਗਈ।
ਸੁਪਰ ਤਾਕਤ,
ਸੋਵੀਅਤ ਯੂਨੀਅਨ,
ਨਹੀਂ ਰਹੀ।

ਸੋਵੀਅਤ ਕਮਿਊਨਾਂ,
ਟੁੱਟ ਗਈਆਂ।
ਪੰਦਰਾਂ ਮੁਲਕਾਂ 'ਚ
ਬਦਲ ਗਈਆਂ।

ਇਕੱਠਾ ਧੱਕੇ ਨਾਲ,
ਕੋਈ ਰਿਹਾ ਨਹੀਂ।
ਜੋਰ ਨਾਲ ਵੰਡਿਆ,
ਕੋਈ ਗਿਆ ਨਹੀਂ।

ਬਰਲਨ ਦੀ ਦੀਵਾਰ,
ਢਹਿ ਗਈ।
ਵੰਡੀ ਕੌਮ,
ਮਿਲ ਬਹਿ ਗਈ।

ਚੈਕੋ ਸਲਵਾਕੀਆ,
ਨਹੀਂ ਰਿਹਾ।
ਚੈਕ ਸਲਵਾਕ 'ਚ
ਬਦਲ ਗਿਆ।

ਇਜ਼ਰਾਈਲ ਆਜ਼ਾਦ ਹੈ,
ਫ਼ਲਸਤੀਨ ਅਬਾਦ ਹੈ।
ਅਫ਼ਰੀਕਾ 'ਚ,
ਕਾਲੇ ਦਾ ਰਾਜ ਹੈ।

ਅਸਾਮ ਅਸ਼ਾਂਤ ਹੈ,
ਕਸ਼ਮੀਰ ਜਲ ਰਿਹਾ ਹੈ।
ਪੰਜਾਬ ਬਲ ਰਿਹਾ ਹੈ।
ਭਾਰਤ ਢਲ ਰਿਹਾ ਹੈ।

ਇਥੇ ਵੀ ਹਵਾ,
ਵਹਿ ਪਈ ਹੈ।
ਹਰ ਕੌਮ ਅੰਗੜਾਈ,
ਲੈ ਰਹੀ ਹੈ।

ਸਿੱਖਾਂ ਵੀ ਲਹੂ,
ਵਹਾਇਆ ਹੈ।
ਕਸ਼ਮੀਰ ਵੀ ਬਿਗਲ,
ਵਜਾਇਆ ਹੈ।

ਤੇ ਹੁਣ ਸਿੱਖ ਵੀ ਗ਼ੁਲਾਮ,
ਰਹਿ ਨਹੀਂ ਸਕਦਾ।
ਤੇ ਕਸ਼ਮੀਰੀ ਵੀ ਚੁੱਪ,
ਬਹਿ ਨਹੀਂ ਸਕਦਾ।

ਹਰ ਵਤਨ ਆਜ਼ਾਦ ਹੋਵੇਗਾ।
ਸੋਵੀਅਤ ਜਿਹਾ ਹਾਲ,
ਹਿੰਦ ਦਾ ਵੀ ਇੱਕ ਦਿਨ,
ਜਰੂਰ ਹੀ ਹੋਵੇਗਾ

✿

# ਹਿੰਦੂ ਤੇ ਸਿੱਖ

ਉਹ ਹਿੰਦੂ ਨੇ,
ਦੇਵੀ ਦੇ ਪੁਜਾਰੀ।
ਅਸੀਂ ਗੁਰੂ ਦੇ ਸਿੰਘ,
ਹਾਂ ਅੰਮ੍ਰਿਤਧਾਰੀ।

ਸਾਡਾ ਤੇ ਉਹਨਾਂ ਦਾ,
ਵੱਖਰਾ ਹੈ ਰਾਹ।
ਤਿਲਕ ਤੇ ਜੰਞੂ ਨਾਲ,
ਸਾਨੂੰ ਕੀ ਵਾਹ।

ਅਸੀਂ ਤੇਗ਼ ਦੇ ਧਨੀ,
ਤੇ ਗੁਰੂ ਦੇ ਸੂਰੇ।
ਬਚਨਾਂ ਦੇ ਪੱਕੇ,
ਤੇ ਕਰਨੀ ਦੇ ਪੂਰੇ।

ਉਹ ਦੇਵੀ ਦੇ,
ਤੇ ਸ਼ਿਵ ਲਿੰਗ ਦੇ ਪੁਜਾਰੀ।
ਧੋਖੇਬਾਜ ਝੂਠੇ,
ਤੇ ਲੋਟੂ ਬਿਉਪਾਰੀ।

ਅਸੀਂ ਅਨੰਦਪੁਰ ਦੇ ਵਾਸੀ,
ਤੇ ਦਸਮੇਸ਼ ਦੇ ਦੁਲਾਰੇ।
ਸਾਹਿਬ ਕੌਰ ਮਾਂ ਦੇ,
ਪੁੱਤਰ ਹਾਂ ਸਾਰੇ।

ਉਹਨਾਂ ਦੀ ਮਾਂ ਗਊ,
ਤੇ ਰਾਮ ਕ੍ਰਿਸ਼ਨ ਅਵਤਾਰ।
ਪਰ ਸਾਡਾ ਤਾਂ ਬਿਲਕੁਲ,
ਹੈ ਵੱਖਰਾ ਵਿਚਾਰ।

ਉਹਨਾਂ ਦੀ ਧੋਤੀ ਤੇ ਟੋਪੀ,
ਸਾਡੀ ਦੋਹਰੀ ਦਸਤਾਰ।
ਸਾਡਾ ਤੇ ਉਹਨਾਂ ਦਾ,
ਹੈ ਅੱਡਰਾ ਲਿਬਾਸ।

ਉਹ ਤੇ ਪੂਜਾ ਨੇ,
ਪੱਥਰਾਂ ਦੀ ਕਰਦੇ।
ਅਸੀਂ ਤੇ ਓਟ ਹਾਂ,
ਇੱਕ ਰੱਬ 'ਤੇ ਧਰਦੇ।

ਉਹ ਤੇ ਲਾਉਂਦੇ ਨੇ,
ਹਿੰਦੀ ਹਿੰਦੂ
ਹਿੰਦੁਸਤਾਨ ਦਾ ਨਾਹਰਾ।
ਅਸੀਂ ਤੇ ਚਾਹੁੰਦੇ ਹਾਂ ਵਤਨ,
ਸਰਬਤ ਦਾ ਪਿਆਰਾ।

ਰੱਬ ਦੇ ਪਿਆਰਿਆਂ ਦੀ,
ਬੁੱਤ ਪੂਜਾਂ ਨਾਲ,
ਕਾਹਦੀ ਭਿਆਲੀ।
ਉਹ ਹਿੰਦੂ ਤੇ ਅਸੀਂ ਸਿੱਖ
ਸਾਡੀ ਤੇ ਉਹਨਾਂ ਦੀ,
ਕਾਹਦੀ ਹੈ ਯਾਰੀ।



# ਆਰ. ਐਸ. ਐਸ.

ਆਰ ਐਸ ਐਸ,
ਸ਼ਿਵ ਸੈਨਾ,
ਜਾਂ ਸੰਘ ਪਰਿਵਾਰ,
ਗੰਗੂ ਹੀ ਗੰਗੂ,
ਚੰਦੂ ਹੀ ਚੰਦੂ,
ਤੇ ਸੁੱਚਾ ਨੰਦ ਦੀ,
ਸਾਰੇ ਔਲਾਦ।

ਸਿੱਖੀ ਨੂੰ ਵਧਦੀ ਇਹ,
ਸਹਿ ਨਹੀਂ ਸਕਦੇ।
ਵੈਰ ਕਮਾਉਣੋਂ ਇਹ,
ਰਹਿ ਨਹੀਂ ਸਕਦੇ।
ਜ਼ੁਲਮ ਕਰਨੋਂ ਇਹ,
ਬਹਿ ਨਹੀਂ ਸਕਦੇ।
ਸੱਚ ਨੂੰ ਕਦੇ ਇਹ,
ਕਹਿ ਨਹੀਂ ਸਕਦੇ।

ਗੁਰਬਾਣੀ ਵੇਦ ਦੀ
ਗੰਗੋਤਰੀ ਨਹੀਂ।
ਤੇ ਵੇਦ ਸਾਡਾ,
ਇਮਾਨ ਨਹੀਂ।
ਤਿਲਕ ਤੇ ਜੰਞੂ
ਸਾਡੇ ਚਿੰਨ ਨਹੀਂ।
ਤੇ ਤ੍ਰਿਸ਼ੂਲ ਸਾਡਾ,
ਨਿਸ਼ਾਨ ਨਹੀਂ।

ਦੇਵਤੇ ਸਾਡੇ,
ਪੂਜਕ ਨਹੀਂ
ਤੇ ਦੇਵੀ ਸਾਡੇ ਲਈ,
ਮਹਾਨ ਨਹੀਂ।

ਅਸੀਂ ਪਿਤਾ
ਦਸਮੇਸ਼ ਦੇ ਦੁਲਾਰੇ
ਤੇ ਅੰਮ੍ਰਿਤਧਾਰੀ।
ਉਹ ਬੁੱਤਾਂ ਦੇ ਪੂਜਕ
ਤੇ ਦੇਵੀ ਦੇ ਪੁਜਾਰੀ।
ਅੰਮ੍ਰਿਤ ਤੇ ਦੇਵੀ ਦਾ
ਮੇਲ ਕੋਈ ਹੋ ਨਹੀਂ ਸਕਦਾ।
ਤੇ ਖੰਡੇ ਦੇ ਅੰਮ੍ਰਿਤ 'ਚ
ਗਾਇਤਰੀ ਦਾ ਮੰਤਰ,
ਕਦੇ ਵੀ ਸਮੋਅ,
ਨਹੀਂ ਸਕਦਾ।



